# ਕਲਾ ਮੰਦਰ

ਮੇਜਰ ਮੱਖਣ ਸਿੰਘ





ਲਾਹੌਰ ਬੁਕ ਸ਼ਾਪ
ਚੌਕ ਘੰਟਾ ਘਰ, ਲੁਧਿਆਣਾ

# ਮੁਖ ਬੰਦ

ਮੇਜਰ ਮੱਖਣ ਸਿੰਘ ਦਾ ਇਹ ਨਾਟਕ, 'ਕਲਾ ਮੰਦਰ', ਵੀ ਇਕ ਬੜੀ ਮਜ਼ੇਦਾਰ ਚੀਜ਼ ਹੈ। ਪੰਜਾਬੀ ਵਿਚ ਹਾਸ ਰਸ ਦੀ ਰਚਨਾ ਦੀ ਚੋਖੀ ਥੁੜ ਹੈ ਤੇ ਇਹ ਨਾਟਕ ਉਸ ਥੁੜ ਨੂੰ ਆਪਣੇ ਵਿਤ ਅਨੁਸਾਰ ਭਲੀ ਭਾਂਤ ਪੂਰਾ ਕਰਦਾ ਹੈ। ਪੜ੍ਹੋ ਤਾਂ ਤਬੀਅਤ ਬੜੀ ਖ਼ੁਸ਼ ਹੁੰਦੀ ਹੈ।

ਫਿਰ ਵਾਧਾ ਇਹ ਹੈ ਕਿ ਇਹ ਅਸਾਡੇ ਵਰਤਮਾਨ ਸਮਾਜ ਦੇ ਉਤੇ ਇਕ ਬਹੁ-ਪੱਖੀ ਤੇ ਪ੍ਰਭਾਵ ਮਈ ਚੋਟ ਵੀ ਹੈ। ਪਹਿਲੀ ਗੱਲ ਤਾਂ ਇਹ ਕਿ ਅਸਾਡਾ ਸਮਾਜ ਹਾਲੀ ਤਕ ਕਲਾ ਦੇ ਖੇਤਰ ਵਿਚ ਬੜਾ ਹੀ ਪਿਛੇ ਰਹਿ ਗਿਆ ਹੋਇਆ ਹੈ। ਨਾਟਕ ਨੂੰ ਤਾਂ ਅਸਾਡੇ ਲੋਕ ਇਕ ਕਿਸਮ ਦੀ ਨਿਖਿਧ ਕਿਰਤ ਸਮਝਦੇ ਹਨ। ਪਰ ਜਿਹੜੇ ਪੜ੍ਹੇ ਲਿਖੇ ਲੋਕ ਇਸ ਪਿੱਛੇ ਵਿਚੋਂ ਵਧ ਕੇ ਨਾਟਕ ਕਲਾ ਵਿਚ ਭਾਗ ਲੈਣਾ ਚਾਹੁੰਦੇ ਹਨ ਤਾਂ ਦੂਜੇ ਲੋਕਾਂ ਦੇ ਪੁਰਾਣੇ ਖ਼ਿਆਲ ਹੀ ਨਹੀਂ, ਉਹਨਾਂ ਦੇ ਆਪਣੇ ਪੁਰਾਣੇ ਖ਼ਿਆਲ ਵੀ ਉਹਨਾਂ ਨੂੰ ਇਕ ਅਜਬ ਉਲਝਣ ਵਿਚ ਪਾ ਦਿੰਦੇ ਹਨ। ਉਹ ਕਲਾ ਦੀਆਂ ਖੁਲ੍ਹਾਂ ਪ੍ਰਾਪਤ ਕਰਨਾ ਚਾਹੁੰਦੇ ਹਨ, ਪਰ ਇਸ ਵਿਚ ਜਾਂ ਆਪਣੇ ਟੱਬਰਾਂ ਦੀ ਮਿਲ-ਵਰਤਨ ਪ੍ਰਾਪਤ ਕਰਨ ਤੋਂ ਝਿਜਕਦੇ ਹਨ ਜਾਂ ਨਹੀਂ ਕਰ ਸਕਦੇ। ਇਸ ਨਾਟਕ ਦਾ ਡਾਇਰੈਕਟਰ ਕੁਝ ਇਸ ਕਿਸਮ ਦਾ ਆਦਮੀ ਹੈ। ਉਸ ਦੀ ਇਛਾ ਹੈ ਕਿ ਉਸ ਨੂੰ ਨਾਟਕ ਖੇਡਣ ਲਈ ਕੁੜੀਆਂ ਮਿਲਨ, ਪਰ ਇਹ ਕੁੜੀਆਂ ਦੂਜੇ ਘਰਾਂ ਦੀਆਂ ਹੋਣ, ਉਸ ਦੀ ਆਪਣੀ ਪਤਨੀ ਜਾਂ ਧੀ ਨਾ ਹੋਣ। ਪਰ ਦੂਜੇ

੧ ਓ ਸਤਿਗੁਰਪ੍ਰਸਾਦਿ ॥

—o—

ਨਾਟਕ ਟ੍ਰੈਜਿਡੀ

# ਲਾਲ ਬਾਦਸ਼ਾਹ

ਵਿਲੀਅਮ ਸ਼ੇਕਸਪੀਅਰ ਦੇ ਮਸ਼ਹੂਰ ਨਾਟਕ
'ਕਿੰਗ ਲੀਅਰ' ਦਾ ਠੇਠ ਪੰਜਾਬੀ ਉਲਥਾ
ਅਤੇ 'ਟ੍ਰੈਜਿਡੀ' ਪਦ ਤੇ ਵਿਚਾਰ.

—:ਲੇਖਕ:—

ਨਰੈਣ ਸਿੰਘ ਐਮ. ਏ.

ਬੂਟਾ ਸਿੰਘ ਵਾਲਾ (ਜ਼ਿਲ੍ਹਾ ਸੁਲਤਾਨ)

ਅਕਤੂਬਰ, ੧੯੩੧.

ਹਿਲੀ ਵਾਰ ੧੦੦੦] ਮੋਖ

# ਸ਼ੁਧੀ ਪੱਤ੍ਰ

| ਸਫਾ | ਸਤਰ | ਅਸ਼ੁਧ | ਸ਼ੁਧ |
|---|---|---|---|
| ੧੧ | ੨੦ | ਵੀ | — |
| ੧੩ | ੧੧ | ਇਕ | ਇਹ |
| ੨੦ | ੩ | ਬਣਾਂਦੇ | ਬਣਦੇ |
| ੩੦ | ੩ | ਚੌਕਾ | ਹੋਕਾ |
| ੩੦ | ੧੬ | ਕਝ | ਕੁਝ ਨਾਂ |
| ੩੫ | ੬ | ਕੁਮਾਣੇ | ਰੁਮਾਣੇ |
| ੪੦ | ੧੧ | ਬੁਢੇ | ਬੁਢਾਪੇ |
| ੪੮ | ੨ | ਤਾਂ | ਤੇ |
| ੪੯ | ੩ | ਊਦੇ | ਸੁੰਦਰ |
| ੫੦ | ੧੯ | ਈ | — |
| ੬੦ | ੩ | ਉਹ | ਊਂਹ |
| ੬੩ | ੧੭ | ਬਰਾਬਰ | ਦਰਬਾਰ |
| ੭੮ | ੨੦ | ਪਰਾ | ਤੁਹਾਨੂੰ ਪੂਰਾ |
| ੮੧ | ੨ | ਲੈਡੀ | ਲੇਂਡੀ |
| ੮੧ | ੨੨ | ਜੋਇਆ | ਜੋਗਿਆ |
| ੯੧ | ੧੭ | ਦੁਖ | ਦੂਤ |
| ੯੭ | ੧ | ਕੀ | ਜੀ |
| ੧੦੪ | ੧੬ | ਕੋਲ | ਕੋਸ |
| ੧੦੪ | ੧੭ | ਸਦਦੀਆਂ | ਸਕਦੀਆਂ |

| ਸਫਾ | ਸਤਰ | ਅਸ਼ੁਧ | ਸ਼ੁਧ |
|---|---|---|---|
| ੧੧੩ | ੧੦ | ਤਵੀਆਂ | ਤਣੀਆਂ |
| ੧੧੩ | ੧੫ | ਦੇਵੀਆਂ | ਦੇਣੀਆਂ |
| ੧੧੩ | ੧੮ | ਸੜਿਆ | ਸੱਲਿਆ |
| ੧੨੪ | ੧ | ਸਰਕਦੀ | ਸਰਦੀ |
| ੧੨੯ | ੨ | ! ਏਹ | ਏ |
| ੧੩੧ | ੧੩ | ਝਾਇਆ | ਝਾਹਿਆ |
| ੧੩੭ | ੧੨ | ਬੇਫਾਈ | ਬੇਵਫਾਈ |
| ੧੪੧ | ੭ | ਕੰਢੇ | ਕੰਡੇ |
| ੧੪੭ | ੨੦ | (ਆਪਨੇ) ? | – |
| ੧੫੨ | ੪ | ਈ | ਈ ਨਾਂ |
| ੧੫੮ | ੧੮ | ਵੇਲੇ | ਵੇਲ |
| ੧੬੧ | ੧੮ | ਏਂਦਾ | ਏਂ |
| ੧੬੭ | ੨੦ | ਮਰ | ਮੇਰੇ |
| ੧੬੮ | ੮ | ਹੇ | ਏ |
| ੧੭੩ | ੨੧ | ਖੋਹ | ਖੋਹਲ |
| ੧੯੩ | ੨੦ | ਹੋਸੇ | ਹੋਵੇ |
| ੧੯੮ | ੧੭ | ਦਾਂਦਾ | ਦੇਂਦਾ ? |
| ੨੦੯ | ੫ | ਅਸੀ ਕਰਾਂਗੇ | – |



ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਉਥਾਨਕਾ.

ਜੀਵਨ ਦੇ ਕਿਸੇ ਖ਼ਾਸ ਦ੍ਰਿਸ਼ਜ ਦੇ ਸ੍ਵਾਂਗ ਦਾ ਨਾਉਂ ਨਾਟਕ ਹੈ। ਜੇਕਰ ਜੀਵਨ ਨੂੰ ਸਮੁੱਚੇ ਤੌਰ ਤੇ ਵੇਖਿਆ ਜਾਵੇ ਤਾਂ ਇਹ ਬਹੁਤ ਸਾਰੀਆਂ ਘਟਨਾਵਾਂ ਦਾ ਇਕ ਵੱਡਾ ਸੰਗ੍ਰਹਿ ਹੈ, ਜਿਸ ਦੀ ਪੂਰੀ ਪੂਰੀ ਨਕਲ ਉਤਾਰਨੀ ਅਸੰਭਵ ਹੈ । ਇਸ ਦੇ ਇਲਾਵਾ ਜੀਵਨ ਵਿਚ ਬਹੁਤ ਸਾਰੀਆਂ ਘਟਨਾਵਾਂ ਅਜਿਹੀਆਂ ਮਾਮੂਲੀ ਤੇ ਬੇ-ਰਸੀਆਂ ਹੁੰਦੀਆਂ ਹਨ ਕਿ ਉਨ੍ਹਾਂ ਦੀ ਕੀਤੀ ਹੋਈ ਨਕਲ ਕਿਸੇ ਵੀ ਵੇਖਣਹਾਰੇ ਨੂੰ ਪਸੰਦ ਨਹੀਂ ਆ ਸਕਦੀ, ਤੇ ਜਿਸ ਨਾਟਕ ਵਿਚ ਅਜਿਹੀਆਂ ਬੇ-ਰਸੀਆਂ ਘਟਨਾਵਾਂ ਹੋਣਗੀਆਂ ਉਸ ਨਾਟਕ ਦੀ ਆਪਣੀ ਜ਼ਿੰਦਗੀ ਥੋੜੀ ਤੇ ਬਹੁਤ ਘਟੀਆ ਦਰਜੇ ਦੀ ਗਿਣੀ ਜਾਵੇਗੀ। ਇਸ ਲਈ ਨਾਟਕ ਦੇ ਲਿਖਾਰੀ ਹਮੇਸ਼ਾਂ ਜੀਵਨ ਦੀਆਂ ਉਨ੍ਹਾਂ ਘਟਨਾਵਾਂ ਨੂੰ ਪੇਸ਼ ਕਰਦੇ ਹਨ, ਜਿਹੜੀਆਂ ਬਹੁਤ ਰਸ-ਦਾਇਕ ਹੋਣ ਤੇ ਜੋ ਇਨਸਾਨੀ ਜਜ਼ਬਾਤ ਦੇ ਬਹੁਤ ਨਾਜ਼ਕ ਪਹਿਲੂਆਂ ਤੇ

ਠੋਕਰ ਲਗਾਣ, ਜਿਸਤਰ੍ਹਾਂ ਪਿਆਰ ਦੀ ਖਿੱਚ ਅਰ ਇ
ਖਿੱਚ ਤੋਂ ਵਾਪਰੇ ਖੇਦ ਮਨੁੱਖ ਦੇ ਦਿਲ ਨੂੰ ਜ਼ਰੂਰ ਪੋਂਹ
ਹਨ । ਇਸ ਲਈ ਵੇਖੋ ਜਿਤਨੇ ਵੀ ਕਿੱਸੇ ਕਹਾਣੀਅ
ਪੜ੍ਹੀਦੇ ਹਨ ਬਹੁਤ ਕਰਕੇ ਇਨ੍ਹਾਂ ਵਿਚ ਪਿਆਰ ਦ
ਰੰਗਤ ਹੁੰਦੀ ਹੈ । ਇਸੇ ਤਰ੍ਹਾਂ ਕਿਸੇ ਬੇ-ਦੋਸ਼ੇ ਦੀ ਤਕਲੀ
ਜਾਂ ਕਿਸੇ ਮਨੁੱਖ ਤੇ ਉਸਦੀ ਥੋੜੀ ਜਿਹੀ ਗ਼ਲਤੀ ਪਿ
ਅਕਹਿ ਕਸ਼ਟਾਂ ਵਿਚ ਫਸ ਜਾਣ ਦੀਆਂ ਵਿਥਿਆ ਜ
ਕਿਸੇ ਜ਼ਾਲਮ ਦੇ ਜ਼ੁਲਮ ਤੋਂ ਉਪਜੇ ਦਰਦ-ਨਾਕ ਨਜ਼ਾਰੇ
ਇਨਸਾਨੀ ਦਿਲ ਨੂੰ ਖੋਹ ਪਾਉਂਦੇ ਹਨ । ਸਰੀਰਕ ਪੀੜ
ਨਾਲੋਂ ਮੰਨ ਦੀਆਂ ਪੀੜਾਂ ਅਕਸਰ ਵਧੇਰੇ ਦੁਖਦਾਇ
ਹੁੰਦੀਆਂ ਹਨ, ਜਿਸਤਰ੍ਹਾਂ: ਚਿੰਤਾ, ਈਰਖਾ, ਪਛਤਾਵਾ, ਮਿੱਤ
ਧਰੋਹ ਜਾਂ ਅਕ੍ਰਿਤਘਣਤਾ ਦਾ ਦੁੱਖ ਆਦਿ ਇਸ ਤੋਂ ਵ
ਵਧੇਰੇ ਕਲੇਸ਼ ਮਨੁੱਖ ਦੀ ਆਪਣੀ ਦੁਚਿਤਾਈ ਦਾ ਹੁੰ
ਹੈ । ਖ਼ਾਸ ਕਰ ਜਦੋਂ ਚਿਤ ਦੋ ਅਜਿਹੇ ਫ਼ਰਜ਼ਾਂ ਦ
ਪਛਾਣ ਵਿਚ ਗ੍ਰਸਿਆ ਹੋਵੇ ਜਿਨ੍ਹਾਂ ਵਿਚੋਂ ਇਕ ਦਾ ਪੂਰ
ਕਰਨਾ, ਦੂਜੇ ਦੀ ਵਿਰੋਧਤਾ ਕਰਦਾ ਹੋਵੇ ਉਦਾਹਰ
ਮਾਤਰ ਇਕ ਤਰਫ਼ ਤਾਂ ਆਪਣੇ ਅਫ਼ਸਰ ਜਾਂ ਮਾਲਕ ਦ
ਆਗਿਆ ਪਾਲਣ ਦਾ ਸਵਾਲ ਹੈ, ਦੂਜੀ ਤਰਫ਼ ਆਪਣ
ਮਾਤਾ ਪਿਤਾ ਦੀ ਇੱਜ਼ਤ ਸਾਮ੍ਹਣੇ ਹੈ, ਕੰਮ ਦੋਵੇਂ ਹੀ ਸ਼ੁ
ਹਨ । ਪਰ ਇਕ ਦਾ ਕਰਣਾ ਦੂਜੇ ਨੂੰ ਘਾਇਲ ਕਰਦ
ਹੈ । ਉਸ ਹਾਲਤ ਵਿਚ ਮਨੁੱਖ ਦੀ ਦਸ਼ਾ ਨੂੰ ਅਨੁਭਵ
ਕਰਨਾ ਅਤੀ ਹਿਰਦੇ ਵੇਦਕ ਹੁੰਦਾ ਹੈ।

ਨਾਟਕ ਦੇ ਲਿਖਾਰੀ ਲਈ ਜੀਵਨ ਵਿਚੋਂ ਅਜਿਹੀਆਂ ਝਾਕੀਆਂ ਨੂੰ ਚੁਣਨਾ ਤੇ ਫਿਰ ਉਨ੍ਹਾਂ ਦੇ ਲਿਖਣ ਵਿਚ ਉਨ੍ਹਾਂ ਅੰਦਰ ਪੂਰਾ ਜੀਵਨ-ਰਸ ਭਰਨਾ (ਜਿਸ ਕਰਕੇ ਉਹ ਜੀਊਂਦੀਆਂ ਜਾਗਦੀਆਂ ਸ਼ਕਲਾਂ ਪਈਆਂ ਦਿੱਸਣ) ਹੀ ਬੜਾ ਕਠਨ ਕੰਮ ਹੈ । ਪਰ ਇਕ ਹੋਰ ਔਕੜ ਲਿਖਾਰੀ ਦੇ ਸਾਮ੍ਹਣੇ ਆ ਖੜੀ ਹੈ। ਜਦੋਂ ਉਸਦੀ ਚੋਣ ਜੀਵਨ ਦੇ ਉਨ੍ਹਾਂ ਦ੍ਰਿਸ਼ਾਂ ਤੇ ਪੈਂਦੀ ਜਿਹੜੇ ਸਰੀਰਕ ਤੇ ਮਨ-ਪੀੜਾ ਕਰਕੇ ਭਰਪੂਰ ਹੋਣ, ਕਿਉਂਕਿ ਬਹੁਤੇ ਹਿਰਦੇ-ਵੇਧਕ ਨਜ਼ਾਰੇ ਵੇਖਣ ਹਾਰਿਆਂ ਨੂੰ ਵੀ ਨਹੀਂ ਭਾਉਂਦੇ। ਮਨੁੱਖ ਦਾ ਦਿਲ ਅਕਸਰ ਤਰਸਵਾਨ ਹੋਣ ਕਰਕੇ ਅਜਿਹੇ ਦ੍ਰਿਸ਼ਜ ਸਹਾਰ ਨਹੀਂ ਸਕਦਾ। ਇਸ ਲਈ ਲਿਖਾਰੀ ਲਈ ਜ਼ਰੂਰੀ ਹੈ ਕਿ ਅਜਿਹੇ ਦ੍ਰਿਸ਼ਜ ਪੇਸ਼ ਕਰਨ ਤੋਂ ਪਹਿਲੋਂ ਆਪਣੇ ਦਿਲ ਅੰਦਰ ਇਸ ਗੱਲ ਨੂੰ ਤੋਲ ਲਵੇ ਕਿ ਉਸਦੀਆਂ ਲਿਖੀਆਂ ਝਾਕੀਆਂ ਇਤਨੀਆਂ ਦੁਖਦਾਈ ਤਾਂ ਨਹੀਂ ਕਿ ਸਾਹਿੱਤ ਦਾ ਅੰਗ ਬਣਨ ਦੇ ਹੀ ਲਾਇਕ ਨ ਹੋਣ ।

ਜਿਸ ਨਾਟਕ ਵਿਚ ਇਹੋ ਜਿਹੀ ਭਿਅੰਕਰ ਤੇ ਸ਼ੋਚਨੀਯ ਘਟਨਾ ਦਾ ਦ੍ਰਿਸ਼ਜ ਪੇਸ਼ ਕੀਤਾ ਜਾਵੇ ਉਸ ਨਾਟਕ ਨੂੰ ਪਛਮੀ ਬੋਲੀਆਂ ਵਿਚ ਟ੍ਰੈਜਿਡੀ ਕਿਹਾ ਜਾਂਦਾ ਹੈ। ਟ੍ਰੈਜਿਡੀ ਵਿਚ ਕਈ ਕੁ ਗੱਲਾਂ ਦਾ ਹੋਣਾ ਅਤੀ ਜ਼ਰੂਰੀ ਹੈ, ਜਿਨ੍ਹਾਂ ਦਾ ਥੋੜਾ ਜਿਹਾ ਵਰਨਣ ਇਥੇ ਕੀਤਾ ਜਾਂਦਾ ਹੈ ।

ਟ੍ਰੈਜਿਡੀ ਦੇ ਨਾਇਕ ਜਾਂ ਨਾਇਕਾ ਜਾਂ ਦੋਹਾਂ ਦੇ ਜੀਵਨ ਵਿਚੋਂ ਉਹ ਦ੍ਰਿਸ਼ਯ ਜੋ ਟ੍ਰੈਜਿਡੀ ਵਿਚ ਦਿਤੇ ਜਾਂਦੇ ਹਨ, ਅਕਸਰ ਕਰਕੇ ਸਾਰੇ ਹੀ ਦੁੱਖ ਭਰੇ ਹੁੰਦੇ ਹਨ, ਤੇ ਟ੍ਰੈਜਿਡੀ ਦਾ ਅੰਤ ਅਕਸਰ ਇਨ੍ਹਾਂ ਦਾ ਅੰਤ ਅਥਵਾ ਮੌਤ ਹੁੰਦਾ ਹੈ। ਇਹ ਦੁਖ (ਸਰੀਰਕ ਜਾਂ ਆਤਮਕ) ਅਜਿਹੇ ਹੁੰਦੇ ਹਨ ਕਿ ਦ੍ਰਿਸ਼ਕਾਂ ਨੂੰ ਬੜੇ ਭਿਆਨਕ ਲੱਗਦੇ ਹਨ ਤੇ ਦੁਖੀ ਨਾਇਕ ਜਾਂ ਨਾਇਕਾ ਲਈ ਅਵੱਸ਼ ਹੀ ਤਰਸ ਆਉਣ ਲੱਗਦਾ ਹੈ। ਡਰ ਤੇ ਤਰਸ ਦਾ ਪੈਦਾ ਕਰਨਾ ਟੈਜਿਡੀ ਲਈ ਅਤਿਅੰਤ ਜ਼ਰੂਰੀ ਹੈ, ਪਰੰਤੂ ਹਰ ਇਕ ਗੱਲ ਜੋ ਡਰ ਤੇ ਤਰਸ ਪੈਦਾ ਕਰੇ ਨਾਟਕੀ ਖ਼ਿਆਲ ਨਾਲ ਟ੍ਰੈਜਿਡੀ ਨਹੀਂ ਕਹਾ ਸਕਦੀ, ਜਿਸਤਰ੍ਹਾਂ ਕਿ ਇਕ ਜਾਬਰ ਦਾ ਕਿਸੇ ਬੇ-ਦੋਸ਼ੇ ਅਨਾਥ ਤੇ ਅਜਾਈਂ ਜ਼ੁਲਮ ਕਰਨਾ ਜਾਂ ਕਿਸੇ ਰੱਬੀ-ਆਫ਼ਤ ਦਾ ਅਚਾਨਕ ਤੇ ਸੁਭਾਵਕ ਹੀ ਕਿਸੇ ਪ੍ਰਾਣੀ ਤੇ ਆ ਡਿਗਣਾ ਯਥਾ ਬਿਜਲੀ ਦਾ ਪੈ ਜਾਣਾ—ਇਹੋ ਜਿਹੀਆਂ ਆਫ਼ਤਾਂ ਵੇਖ ਡਰ ਵੀ ਜ਼ਰੂਰ ਆਉਂਦਾ ਹੈ, ਅਰ ਤਰਸ ਵੀ। ਪਰ ਇਨ੍ਹਾਂ ਨੂੰ ਨਾਟਕੀ ਖ਼ਿਆਲੋਂ ਟ੍ਰੈਜਿਡੀ ਕਹਿਣਾ ਠੀਕ ਨਹੀਂ।

ਟ੍ਰੈਜਿਡੀ ਦੇ ਦੁੱਖ ਅਕਸਰ ਕਰਕੇ ਨਾਇਕ ਜਾਂ ਨਾਇਕਾ ਦੇ ਆਪਣੇ ਕੀਤੇ ਕੰਮਾਂ ਤੋਂ ਉਪਜਦੇ ਹਨ ਤੇ ਇਹ ਕੰਮ ਵੀ ਅਚੇਤ ਹੀ ਨਹੀਂ ਹੋ ਜਾਂਦੇ ਸਗੋਂ ਇਨ੍ਹਾਂ ਕੰਮਾਂ ਦਾ ਮੁੱਢ ਨਾਇਕ ਜਾਂ ਨਾਇਕਾ ਦੇ ਆਪਣੇ ਸੁਭਾਵ ਵਿਚ ਹੋਇਆ ਕਰਦਾ ਹੈ। ਉਨ੍ਹਾਂ ਦਾ ਸੁਭਾਵ ਅਜਿਹਾ

ਬੱਝਾ ਹੋਇਆ ਹੁੰਦਾ ਹੈ ਕਿ ਸਮੇਂ ਦੀ ਲੋੜ ਅਨੁਸਾਰ ਬਦਲ ਨਹੀਂ ਸਕਦਾ ਤੇ ਉਹ ਸੁਭਾਵ ਤੇ ਕਾਬੂ ਨ ਰੱਖਦੇ ਹੋਏ ਅਜਿਹੀ ਗੱਲ ਕਰ ਬੈਠਦੇ ਹਨ, ਜਿਹੜੀ ਭਾਵੇਂ ਬਹੁਤ ਮਾਮੂਲੀ ਵੀ ਕਿਉਂ ਨਾ ਹੋਵੇ; ਸਮੇਂ ਦੇ ਹਾਲਾਤ ਮੂਜਬ ਵੱਡੀ ਬਣ ਜਾਂਦੀ ਹੈ। ਤੇ ਫਿਰ ਇਸ ਦਾ ਸਿੱਟਾ ਦੁੱਖ ਹੀ ਦੁੱਖ ਹੁੰਦਾ ਹੈ। ਪਾਠਕਾਂ ਨੂੰ ਇਸ ਨਾਟਕ ਦੇ ਪੜ੍ਹਨ ਤੋਂ ਪਤਾ ਲੱਗੇਗਾ ਕਿ ਕਿਸਤਰ੍ਹਾਂ ਲਾਲ ਬਾਦਸ਼ਾਹ ਆਪਣੇ ਸੁਭਾਵ ਵਸ ਹੋਇਆ ਹੋਇਆ ਆਪਣੀ ਸਾਰਿਆਂ ਤੋਂ ਪਿਆਰੀ ਧੀ ਨਾਲ ਧਰੋਹ ਕਰ ਬੈਠਦਾ ਹੈ, ਲਾਲ ਨੇ ਸਾਰੀ ਉਮਰ ਬਾਦਸ਼ਾਹੀ ਕੀਤੀ ਤੇ ਕਦੇ ਕਿਸੇ ਦਾ ਹੀਆ ਨ ਪਿਆ ਕਿ ਉਸਦੇ ਖਿਆਲ ਵਿਰੁੱਧ ਕੋਈ ਗਲ ਕਟੇ, ਭਾਵੇਂ ਸੱਚੀ ਈ ਹੋਵੇ। ਹਰ ਕੋਈ ਉਸ ਦੀ ਹਾਂ ਵਿਚ ਹਾਂ ਮਿਲਾਉਂਦਾ ਤੇ ਉਸ ਨੂੰ ਖੁਸ਼ ਰਖਣ ਲਈ ਉਸਦੀ ਖੁਸ਼ਾਮਦ ਕਰਦਾ ਰਿਹਾ। ਇਸ ਤਰ੍ਹਾਂ ਦੀਆਂ ਗੱਲਾਂ ਸੁਣਨਾ ਉਸਦਾ ਸੁਭਾਵ ਹੋ ਚੁੱਕਾ ਸੀ, ਅਜ ਕਵਲਾਂ ਦਾ ਉਸਦੇ ਮੂੰਹ ਤੇ ਸੱਚੀ; ਪਰ ਉਸ ਦੇ ਖਿਆਲ ਤੇ ਉਮੈਦ ਵਿਰੁੱਧ ਗੱਲ ਕਰਨਾ ਹੀ ਉਸ ਨੂੰ ਭੜਕਾ ਦੇਣ ਅਰ ਸਾਰੀ ਉਮਰ ਦੇ ਕੀਤੇ ਕਵਲਾਂ ਨਾਲ ਪਿਆਰ ਨੂੰ ਭੁਲਾ ਦੇਣ ਲਈ ਕਾਫੀ ਸੀ। ਅਰ ਉਸਨੇ ਆਪਣੇ ਕਰੋਧ ਵਸ ਹੋਕੇ ਅਜਿਹੀ ਗੱਲ ਕੀਤੀ ਜੇਹੜੀ ਕਿ ਉਸਦੇ ਸਾਰੇ ਦੁੱਖ ਤੇ ਅੰਤ ਦਾ ਕਾਰਨ ਬਣੀ।

ਪਰੰਤੂ ਇਹ ਕਹਿਣਾ ਕਿ ਟ੍ਰੈਜਿਡੀ ਦਾ ਨਿਰੋਲ

ਕਾਰਨ ਨਾਇਕ ਦੇ ਆਪਣੇ ਕੰਮ ਹੀ ਹਨ ਤੇ ਕਾਰਨ ਤੋਂ ਹੀ ਕਾਰਜ ਹੈ ਤੇ ਇਨ੍ਹਾਂ ਦੇ ਵਿਚਾਲੇ ਤੀਜੀ ਕੋਈ ਗੱਲ ਹੀ ਨਹੀਂ—ਇਹ ਕਹਿਣਾ ਵੀ ਬਿਲਕੁਲ ਠੀਕ ਨਹੀਂ । ਟ੍ਰੈਜਿਡੀ ਦਾ ਮੂਲ ਕਾਰਨ—ਜ਼ਰੂਰ ਨਾਇਕ ਦਾ ਆਪਣਾ ਕੋਈ ਕੰਮ ਹੁੰਦਾ ਹੈ, ਪਰੰਤੂ ਜਦ ਟ੍ਰੈਜਿਡੀ ਦਾ ਮੁੱਢ ਬੱਝ ਜਾਏ ਉਸ ਤੋਂ ਉਪਰੰਤ ਕਈ ਰੱਬੀ ਕਾਰਣਾਂ ਦਾ ਵੀ ਹਿਸਾ ਟ੍ਰੈਜਿਡੀ ਵਿਚ ਜ਼ਰੂਰ ਹੋ ਜਾਂਦਾ ਹੈ। ਕੁਦਰਤੋਂ ਹੀ ਕਈ ਅਜਿਹੀਆਂ ਗੱਲਾਂ ਹੋ ਜਾਂਦੀਆਂ ਹਨ ਜਿਨ੍ਹਾਂ ਦੇ ਹੋਣ ਕਰਕੇ ਜਾਂ ਤਾਂ ਦੁੱਖ ਦੀ ਬਹੁਲਤਾ ਹੋ ਜਾਂਦੀ ਹੈ, ਜਾਂ ਹੋਰ ਕਿਸੇ ਤਰ੍ਹਾਂ ਭੈੜ ਤੋਂ ਵਧੇਰਾ ਭੈੜ ਹੁੰਦਾ ਜਾਂਦਾ ਹੈ ਤੇ ਜੋ ਵੀ ਗੱਲ ਹੁੰਦੀ ਹੈ ਦੁੱਖੀ ਕਰਣ ਵਾਲੀ ਹੀ ਹੁੰਦੀ ਹੈ । ਇਨ੍ਹਾਂ ਰਬੀ ਕਾਰਨਾਂ ਨੂੰ ਨਾਇਕ ਦੇ ਸਿਰ ਨਹੀਂ ਮੜ੍ਹਿਆ ਜਾ ਸਕਦਾ ਤੇ ਇਹੋ ਜਿਹੀਆਂ ਧੁਰੋਂ ਵਾਪਰੀਆਂ ਤਕਲੀਫਾਂ ਹਾਲਤ ਨੂੰ ਜ਼ਿਆਦਾ ਭੈ-ਦਾਇਕ ਤੇ ਤਰਸ ਯੋਗ ਬਣਾ ਦੇਂਦੀਆਂ ਹਨ। ਜਿਸਤਰ੍ਹਾਂ ਇਸ ਨਾਟਕ ਵਿਚ ਤੁਫ਼ਾਨ ਦਾ ਆਉਣਾ ਜਾਂ ਆਖਰੀ ਝਾਕੀ ਵਿਚ ਸੁੰਦਰ ਸਿੰਹੁ ਦਾ ਬੰਦੀ-ਖਾਨੇ ਅਜਿਹੇ ਵੇਲੇ ਪੁੱਜਣਾ ਜਿਸ ਵਕਤ ਕਵਲਾਂ ਦਾ ਅੰਤ ਹੋ ਚੁਕਾ ਹੈ ਆਦਿਕ । ਪਰੰਤੂ ਨਿਰੀ ਧਾਰ ਕੁਦਰਤੋਂ ਵਾਪਰੀਆਂ ਤਕਲੀਫਾਂ ਨੂੰ ਅਸੀ ਟ੍ਰੈਜਿਡੀ ਨਹੀਂ ਕਵ੍ਹਾਂਗੇ, ਇਸ ਵਿਚ ਮਨੁੱਖ ਦਾ ਆਪਣਾ ਹਿੱਸਾ ਜ਼ਰੂਰੀ ਤੇ ਮੂਲ ਕਾਰਨ ਹੈ, ਪਰ ਨਾਲ ਹੀ ਇਹ ਕਹਿਣਾ ਵੀ ਠੀਕ ਨਹੀਂ ਕਿ ਮਨੁੱਖ ਦਾ ਸੁਭਾਵ ਹੀ ਨਿਰੋਲ ਕਾਰਨ ਹੈ।

ਇਥੇ ਇਹ ਵੀ ਦਸ ਦੇਣਾ ਜ਼ਰੂਰੀ ਹੈ ਕਿ ਟ੍ਰੈਜਿਡੀ ਸ਼ੁਰੂ ਤੋਂ ਹੀ ਇਕ ਝਗੜੇ ਜਾਂ ਵਿਰੋਧ ਦੀ ਸ਼ਕਲ ਅਖਤਿਆਰ ਕਰ ਲੈਂਦੀ ਹੈ, ਇਹ ਵਿਰੋਧ ਵੀ ਕਈ ਰੰਗਾਂ ਵਿਚ ਹੋ ਸਕਦਾ ਹੈ। ਸਾਰਿਆਂ ਨਾਲੋਂ ਸਧਾਰਨ ਵਿਰੋਧ ਤਾਂ ਇਕ ਮਨੁੱਖ ਦਾ ਜਾਂ ਨਾਇਕ ਜਾਂ ਨਾਇਕਾ ਦਾ ਕਿਸੇ ਦੂਜੇ ਮਨੁੱਖ ਨਾਲ ਜਾਂ ਇਕ ਟੋਲੀ ਦਾ ਦੂਜੀ ਟੋਲੀ ਨਾਲ ਹੁੰਦਾ ਹੈ ਇਨ੍ਹਾਂ ਦੋਹਾਂ ਟੋਲੀਆਂ ਵਿਚੋਂ ਕਿਸੇ ਇਕ ਦਾ ਮੋਹਰੀ ਨਾਇਕ ਜਾਂ ਨਾਇਕਾ ਹੁੰਦੇ ਹਨ। ਵਿਰੋਧ ਇਸ ਤਰ੍ਹਾਂ ਵੀ ਹੋ ਸਕਦਾ ਹੈ ਕਿ ਨਾਇਕ ਜਾਂ ਨਾਇਕਾ ਸਮੇਂ ਦੇ ਪੈਦਾ ਕੀਤੇ ਹਾਲਾਤ ਦੇ ਵਿਰੁੱਧ ਹੋ ਜਾਣ ਤੇ ਹਾਲਾਤ ਅਗੇ ਨ ਨਿਉਂ ਕੇ ਉਨ੍ਹਾਂ ਨਾਲ ਜੰਗ ਛੇੜ ਦੇਣ । ਖਿਆਲਾਂ ਦਾ ਵਿਰੋਧ, ਦਿਲੀ ਜਜ਼ਬਾਤ ਦਾ ਵਿਰੋਧ, ਖਾਹਸ਼ ਜਾਂ ਮਨਸ਼ਾ ਦਾ ਵਿਰੋਧ ਹੋਣਾ ਵੀ ਸੰਭਵ ਹੈ। ਪਰ ਸਭ ਨਾਲੋਂ ਕਰੜਾ ਵਿਰੋਧ ਓਹ ਹੈ ਜੋ ਨਾਇਕ ਜਾਂ ਨਾਇਕਾ ਦਾ ਆਪਣੇ ਹੀ ਉਲਟ ਹੋਵੇ। ਅਥਵਾ ਜਿਸਤਰ੍ਹਾਂ ਪਹਿਲੇ ਦਸਿਆ ਜਾ ਚੁਕਾ ਹੈ ਮਨ ਦੇ ਇਕ ਵਲਵਲੇ ਦਾ ਦੂਜੇ ਵਲਵਲੇ ਨਾਲ ਵਿਰੋਧ ਹੋ ਜਾਂਦਾ ਹੈ। ਕਈ ਵੇਰ ਇਨ੍ਹਾਂ ਦਿਲੀ ਵਲਵਲਿਆਂ ਵਿਚੋਂ ਇਕ ਭਲਾਈ ਤੇ ਸੱਚੇ ਪਾਸੇ ਪ੍ਰੇਰਦਾ ਹੈ ਤੇ ਦੂਜਾ ਬੁਰੇ ਜਾਂ ਝੂਠੇ ਪਾਸੇ। ਪਰ ਸਭ .ਤੋਂ ਉਚਾ ਵਿਰੋਧ ਜੋ ਨਾਇਕ ਦੇ ਆਪਣੇ ਅੰਦਰ ਹੋਵੇ ਓਹ ਹੋ ਸਕਦਾ ਹੈ ਜੋ ਇਕ ਨੇਕ ਤੇ ਭਲੇ ਨਾਇਕ ਅੰਦਰ ਦੋ ਨੇਕ ਖਿਆਲਾਂ ਦਾ ਆਪੋ ਵਿਚ ਦੀ ਹੋ ਜਾਵੇ ਜਿਸਤਰ੍ਹਾਂ ਇਕ ਪਾਸੇ ਸਚੇ ਪਿਆਰ ਦਾ

ਅੰਗ ਪਾਲਣਾ ਹੋਵੇ ਤੇ ਦੂਏ ਪਾਸੇ ਧਰਮ ਤੇ ਇੱਜਤ ਦਾ ਸਵਾਲ ਹੋਵੇ ਜਾਂ ਇਕ ਪਾਸੇ ਵਤਨ ਦਾ ਪਿਆਰ ਹੋਵੇ ਤੇ ਦੂਜੇ ਪਾਸੇ ਬੁੱਢੇ ਮਾਤਾ ਪਿਤਾ ਦੀ ਸੇਵਾ ਤੇ ਉਨ੍ਹਾਂ ਦੇ ਪਾਲਣ ਦਾ ਖਿਆਲ ਹੋਵੇ ।

ਇਹ ਵਿਰੋਧ ਹੀ ਦੁੱਖਾਂ ਦਾ ਮੂਲ ਕਾਰਨ ਤੇ ਟ੍ਰੈਜਿਡੀ ਦਾ ਮੁੱਢ ਹੈ ਸਭ ਤੋਂ ਪਹਿਲੇ ਤਾਂ ਇਸਤਰ੍ਹਾਂ ਦੀ ਦੁਚਿ-ਤਾਈ ਨਾਇਕ ਦੇ ਦਿਲ ਦੇ ਦੋ ਟੋਟੇ ਕਰ ਉਸ ਨੂੰ ਸਿਤਾਉਂਦੀ ਹੈ। ਪਾਠਕਾਂ ਨੂੰ ਪਤਾ ਹੋਵੇਗਾ ਕਿ ਇਹ ਫੈਸਲਾ ਨ ਕਰ ਸਕਣ ਦੀ ਹਾਲਤ ਅਜਬ ਦੁਖਦਾਈ ਹੋਇਆ ਕਰਦੀ ਹੈ ਤੇ ਜਿਥੇ ਇਹ ਫੈਸਲਾ ਹੀ ਜ਼ਿੰਦਗੀ ਅਤੇ ਮੌਤ ਦਾ ਸਵਾਲ ਬਨਣਾ ਹੋਵੇ ਉਥੇ ਤਾਂ ਮਨੁੱਖ ਦੀ ਹਾਲਤ ਬਹੁਤ ਡਾਵਾਂ ਡੋਲ ਹੋ ਜਾਇਆ ਕਰਦੀ ਹੈ। ਸਿੱਟਾ ਇਹ ਹੁੰਦਾ ਹੈ ਕਿ ਨਾਇਕ ਦੋਹਾਂ ਵਿਚੋਂ ਕਿਸੇ ਇਕ ਪਾਸੇ ਝੁਕ ਜਾਂਦਾ ਹੈ ਤੇ ਇਹ ਵਿਰੋਧ ਜ਼ਾਹਿਰਾ ਲੜਾਈ ਦੀ ਸ਼ਕਲ ਅਖਤਿਆਰ ਕਰ ਲੈਂਦਾ ਹੈ। ਟ੍ਰੈਜਿਡੀ ਦੇ ਨਾਇਕ ਦਾ ਝੁਕਾਉ ਭਲੇ ਦੇ ਉਲਟ ਤੇ ਬੁਰੇ ਅਥਵਾ ਕਿਸੇ ਨ ਕਿਸੇ ਸਰੀਰਕ ਵਿਸ਼ੇ ਦੇ ਹਕ ਵਿਚ ਹੁੰਦਾ ਹੈ ਜਾਂ ਇਕ ਭਲੇ ਖਿਆਲ ਦੇ ਉਲਟ ਤੇ ਦੂਜੇ ਭਲੇ ਖਿਆਲ ਦੇ ਹੱਕ ਵਿਚ ਹੁੰਦਾ ਹੈ। ਦੋਹਾਂ ਹਾਲਤਾਂ ਵਿਚ ਮੁਕਾਬਲਾ ਜਰੂਰ ਹੀ ਭਲਾਈ ਨਾਲ ਹੁੰਦਾ ਹੈ। ਪਰੰਤੂ ਆਤਮਕ ਸਿਲਸਿਲੇ ਨੂੰ ਕਿਵੇਂ ਮਨਜੂਰ ਹੋ ਸਕਦਾ ਹੈ ਕਿ ਕੋਈ ਵੀ ਸਰੀਰਕ ਵਿਸ਼ਾ (ਕਾਮ-, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦਵੈਤ ਆਦਿਕ)

ਜੋ ਭਾਵੇਂ ਇਸਦੀ ਆਗਿਆ ਨਾਲ ਹੀ ਪੈਦਾ ਹੋਇਆ ਹੋਵੇ ਇਸਤੇ (ਆਤਮਕ ਸਿਲਸਿਲੇ ਉਤੇ) ਕਾਬੂ ਪਾ ਜਾਏ ਜਾਂ ਆਤਮਕ ਸਿਲਸਿਲੇ ਦਾ ਇਕ ਅੰਗ (ਇਕ ਭਲਾਈ) ਦੂਜੇ ਅੰਗ (ਦੂਜੀ ਭਲਾਈ) ਤੇ ਜਿੱਤ ਪਾ ਜਾਵੇ। ਆਤਮਕ ਸਿਲਸਿਲਾ ਇਹ ਚਾਹੁੰਦਾ ਹੈ ਕਿ ਇਸ ਦੇ ਸਾਰੇ ਈ ਅੰਗ ਬਰਾਬਰ ਤੁਲੇ ਰਹਿਣ ਕੋਈ ਇਕ ਦੂਜੇ ਤੇ ਜ਼ੋਰ ਨ ਪਾ ਜਾਵੇ ਤੇ ਸਰੀਰਕ ਵਿਸ਼ੇ ਵੀ ਆਪੋ ਆਪਣੇ ਟਿਕਾਣਿਆਂ ਤੇ ਹੀ ਖੜੇ ਰਹਿਣ, ਅਰ ਕਿਸੇ ਤਰ੍ਹਾਂ ਵੀ ਆਤਮਕ ਤਰਤੀਬ ਨੂੰ ਨ ਡੁੱਲਾ ਸਕਣ। ਇਸ ਲਈ ਜਦ ਕਦੇ ਵੀ ਨਾਇਕ ਇਸ ਆਤਮਕ ਟਿਕਾਓ ਦੀ ਵਿਰੋਧਤਾ ਕਰਦਾ ਹੈ ਤਾਂ ਇਹ ਆਪਣੇ ਆਪ ਨੂੰ ਸਥਿਰ ਰਖਣ ਲਈ ਨਾਇਕ ਦਾ ਸਾਹਮਣਾ ਕਰਦਾ ਹੈ, ਜਿਸਦਾ ਸਿਟਾ ਇਹ ਹੁੰਦਾ ਹੈ ਕਿ ਵਿਰੋਧੀ ਖਿਆਲਾਂ ਦਾ ਨਾਸ ਹੁੰਦਾ ਹੈ, ਅਰ ਜਿਸ ਤਰ੍ਹਾਂ ਲੜਾਈ ਦੇ ਮੈਦਾਨ ਵਿਚ ਭਲੇ ਬੁਰੇ ਦੀ ਵਿਚਾਰ ਹੀ ਨਹੀਂ ਰਹਿੰਦੀ, ਅਰ ਇਹ ਪਤਾ ਨਹੀਂ ਰਹਿ ਸਕਦਾ ਕਿ ਭਲੇ ਮਰਦੇ ਹਨ ਜਾਂ ਬੁਰੇ। ਇਸੇ ਤਰ੍ਹਾਂ ਇਸ ਜੰਗ ਅੰਦਰ ਵੀ ਜਿੱਥੇ ਬਹੁਤ ਸਾਰੇ ਬੁਰੇ ਮਾਰੇ ਜਾਂਦੇ ਹਨ, ਨਾਲ ਲੱਗਦੇ ਕਈ ਭਲੇ ਵੀ ਰਗੜੇ ਵਿਚ ਆ ਜਾਂਦੇ ਹਨ। ਅਤੇ ਇਸਤਰ੍ਹਾਂ ਨਾਲ ਆਤਮਕ ਸਿਲਸਿਲਾ ਆਪਣੇ ਤੋਲ ਨੂੰ ਸਾਵਾਂ ਕਰਦਾ ਹੋਇਆ ਬੁਰਾਈ ਨਾਲ ਬਹੁਤ ਸਾਰੀ ਭਲਾਈ ਦਾ ਵੀ ਨਾਸ ਕਰ ਬੈਠਦਾ ਹੈ ਤੇ ਨਾਇਕ ਜਾਂ ਨਾਇਕਾ ਭਾਵੇਂ ਸ਼ੁਭ ਗੁਣ ਨਿਪੁੰਨ ਤੇ ਦ੍ਰਿਸ਼ਕਾਂ ਦੇ ਪਿਆਰੇ ਹੀ

ਕਿਉਂ ਨਾ ਹੋਣ, ਅਖ਼ੀਰ ਮੌਤ ਦਾ ਸ਼ਿਕਾਰ ਹੋ ਜਾਂਦੇ ਹਨ ਤੇ ਉਨ੍ਹਾਂ ਦੀ ਮੌਤ ਨਾਲ ਟ੍ਰੈਜਿਡੀ ਦਾ ਵੀ ਅਖ਼ੀਰ ਹੋ ਜਾਂਦਾ ਹੈ।

ਇਸ ਨਾਟਕ ਵਿਚ ਲਾਲ ਬਾਦਸ਼ਾਹ ਦੇ ਸਾਮ੍ਹਣੇ ਪਿਆਰ ਦੋ ਰੰਗਾਂ ਵਿਚ ਜ਼ਾਹਿਰ ਹੁੰਦਾ ਹੈ, ਇਕ ਪਾਸੇ ਤਾਂ ਸੱਚਾ ਪਿਆਰ, ਪਰ ਪਿਆਰ ਤੇ ਪੜਦਾ ਹੈ। ਦੂਜੇ ਪਾਸੇ ਮਨ ਨੂੰ ਰਿਝਾਉਣ ਲਈ ਪਿਆਰ ਦੇ ਸੋਹਿਲੇ ਗਾਏ ਗਏ ਹਨ ਤੇ ਪਿਆਰ ਨੂੰ ਜਿਹੜਾ ਵਾਸਤਵ ਵਿਚ ਬਹੁਤ ਘਟ ਹੈ ਹਛੀ ਤਰ੍ਹਾਂ ਜਣਾਇਆ ਗਿਆ ਹੈ।

ਲਾਲ ਬਾਦਸ਼ਾਹ ਅਸਲੀਅਤ ਤੋਂ ਅਨਜਾਣੂ ਹੋ ਜ਼ਾਹਿਰ-ਦਾਰੀ ਵੰਨੇ ਝੁਕਦਾ ਹੈ। ਇਹ ਝੁਕਾਓ ਗ਼ਲਤ ਪਾਸੇ ਦਾ ਝੁਕਾਓ ਸੀ, ਥੋੜੇ ਚਿਰ ਵਿਚ ਹੀ ਲਾਲ ਨੂੰ ਪਤਾ ਲੱਗਦਾ ਹੈ ਕਿ ਉਸਨੇ ਗ਼ਲਤੀ ਖਾਧੀ ਹੈ, ਪਰ ਹੁਣ ਕੋਈ ਚਾਰਾ ਨਹੀਂ, ਮਨ-ਪੀੜਾ ਨਾਲ ਕੁਦਰਤੋਂ ਉਪਜੀਆਂ ਸਰੀਰਕ ਪੀੜਾਂ ਮਿਲ ਜਾਂਦੀਆਂ ਹਨ, ਅਤੇ ਲਾਲ ਅਤਿਅੰਤ ਦੁਖੀ ਹੋ ਸ਼ੁਦਾਈ ਜਿਹਾ ਹੋ ਜਾਂਦਾ ਹੈ। ਪਰੰਤੂ ਇਹ ਪੀੜਾ ਲਾਲ ਦੇ ਮੰਨ ਤੋਂ ਪੜ੍ਹਦਾ ਉਠਾਉਂਦੀਆਂ ਹਨ, ਤੇ ਉਸ ਨੂੰ ਅਨੁਭਵ ਕਰਾਉਂਦੀਆਂ ਹਨ ਕਿ ਮਨੁੱਖ ਅਸਲ ਵਿਚ ਕੀ ਹੈ, ਇਸ ਨੂੰ ਗ਼ਰੀਬਾਂ ਦੇ ਦੁੱਖਾਂ ਦਾ ਧਿਆਨ ਆਉਂਦਾ ਹੈ। ਹਕੂਮਤ ਦੀ ਅਸਲੀਅਤ ਅਨੁਭਵ ਹੁੰਦੀ ਹੈ, ਅਤੇ ਅਖ਼ੀਰ ਵਿਚ ਜਗਤ ਇਕ ਝੂਠ ਅਖਾੜਾ ਦਿਸਦਾ ਹੈ, ਅਤੇ ਉਹ ਇਸ ਅਖਾੜੇ ਵਿਚੋਂ ਨਿਕਲ ਪਾਸੇ ਬੈਠਣ ਦੀ

ਚਾਹ ਕਰਦਾ ਹੈ। ਪਰੰਤੂ ਵਿਗੜ ਚੁਕੇ ਸਿਲਸਿਲੇ ਨੇ ਆਪਣੇ ਆਪ ਨੂੰ ਫਿਰ ਕਾਇਮ ਕਰਨਾ ਹੈ ਇਸ ਲਈ ਵਿਰੋਧੀਆਂ ਦਾ ਨਾਸ ਜ਼ਰੂਰੀ ਹੈ। ਰਾਧਾਂ, ਗੋਂਦੀ, ਗੁਲਾਬ ਰਾਇ, ਉਦੇ ਸਿੰਹੁ ਆਦਿਕ ਦੀ ਮੌਤ ਜ਼ਰੂਰੀ ਹੈ, ਪਰੰਤੂ ਲਾਲ ਨੇ ਵੀ ਇਸ ਸਿਲਸਲੇ ਨੂੰ ਭੰਗ ਕੀਤਾ ਹੈ, ਉਸਦਾ ਵੀ ਅੰਤ ਆਉਂਦਾ ਹੈ। ਲਾਲ ਤੇ ਕਵਲਾਂ ਦੀ ਮੌਤ ਇਸ ਜੰਗ ਵਿਚ ਅਤਿਯੰਤ ਤਰਸ-ਯੋਗ ਹੈ। ਅਸਲੀ ਮੌਤਾਂ ਜਿਨ੍ਹਾਂ ਨੂੰ ਟ੍ਰੈਜਿਡੀ ਦਾ ਨਾਉਂ ਦਿਤਾ ਜਾ ਸਕਦਾ ਹੈ ਇਨ੍ਹਾਂ ਦੀਆਂ ਹੀ ਹਨ, ਅਤੇ ਇਹ ਮੌਤਾਂ ਨਾਸਤਕਤਾ ਦੇ ਉਸ ਅੰਗ ਵਿਚ ਆਉਂਦੀਆਂ ਹਨ, ਜਿਨ੍ਹਾਂ ਦਾ ਜ਼ਿਕਰ ਪਿਛੇ ਆਇਆ ਹੈ ਕਿ ਮੈਦਾਨ ਜੰਗ ਵਿਚ ਬੁਰਿਆਂ ਨਾਲ ਕਈ ਭਲੇ ਪਿਸ ਜਾਂਦੇ ਹਨ। ਅਤੇ ਆਤਮਕ ਸਿਲਸਿਲਾ ਆਪਣੇ ਆਪ ਨੂੰ ਫਿਰ ਕਾਇਮ ਕਰਦਾ ਕਰਦਾ ਆਪਣੇ ਬਹੁਤ ਸਾਰੇ ਹਿੱਸੇ ਦਾ ਨਾਸ ਕਰ ਬਹਿੰਦਾ ਹੈ, ਜਿਸ ਨੂੰ ਵੇਖਕੇ ਤਰਸ ਉਪਜਦਾ ਹੈ ਤੇ ਦਿਲ ਭੈ-ਭੀਤ ਹੁੰਦਾ ਹੈ।

ਪਰੰਤੂ ਟ੍ਰੈਜਿਡੀ ਆਪਣੇ ਪੈਦਾ ਕੀਤੇ ਡਰ ਤੇ ਤਰਸ ਦੇ ਜਜ਼ਬਾਤ ਨੂੰ ਬਹੁਤ ਹੱਦ ਤਕ ਆਪ ਹੀ ਧੋ ਦੇਂਦੀ ਹੈ, ਅਥਵਾ ਟ੍ਰੈਜਿਡੀ ਦੇ ਵਿਚ ਹੀ ਅਜਿਹੇ ਗੁਣ ਮੌਜੂਦ ਹਨ ਜਿਹੜੇ ਆਤਮਕ ਅੰਗ ਦੇ ਨਾਸ ਅਥਵਾ ਕਈ ਕੁ ਭਲੇ ਪੁਰਸ਼ਾਂ ਦੀ ਮੌਤ ਤੋਂ ਉਪਜੇ ਤਰਸ ਤੇ ਡਰ ਦੇ ਜਜ਼ਬਿਆਂ ਨੂੰ ਕਮਜ਼ੋਰ ਕਰ ਦੇਂਦੇ ਹਨ। ਏਸ ਤਅੱਲਕ ਵਿਚ ਸਭ ਤੋਂ ਵੱਡੀ ਧਿਆਨ-ਯੋਗ ਗੱਲ ਇਹੋ ਹੀ ਹੈ

ਕਿ ਟ੍ਰੈਜਿਡੀ ਦੇ ਅਤ ਵਿਚ ਅਸੀ ਵੇਖਦੇ ਹਾਂ ਕਿ ਸਰੀਰਕ ਵਿਸ਼ਿਆਂ ਉਤੇ ਆਤਮਕ ਅਸੂਲ ਦੀ ਪੂਰੀ ਜਿੱਤ ਹੋ ਜਾਂਦੀ ਹੈ, ਤੇ ਜੇ ਆਤਮਕ ਅਸੂਲ ਦੇ ਵਖੋ ਵਖਰੇ ਅੰਗਾਂ ਦਾ ਆਪੋ ਵਿਚ ਦੀ ਵਿਰੋਧ ਹੋਇਆ ਹੋਵੇ ਤਾਂ ਇਸ ਵਿਰੋਧ ਦਾ ਨਾਸ ਹੋ ਜਾਂਦਾ ਹੈ, ਤੇ ਸਾਰੇ ਅੰਗ ਫਿਰ ਬਰਾਬਰ ਤੁੱਲ ਖਲੋਂਦੇ ਹਨ। ਟ੍ਰੈਜਿਡੀ ਵਿਚ ਜਿਤਨੇ ਵੀ ਬੁਰਾ ਕਰਨ ਵਾਲੇ ਹੁੰਦੇ ਹਨ ਉਨ੍ਹਾਂ ਸਾਰਿਆਂ ਦਾ ਨਾਸ ਹੋ ਜਾਂਦਾ ਹੈ। ਅਤੇ ਬੁਰਾਈ ਦਾ ਇਸਤਰ੍ਹਾਂ ਨਾਸ ਹੋਣਾ ਇਕ ਵੇਰ ਦ੍ਰਿਸ਼ਕਾਂ ਦੇ ਮਨ ਨੂੰ ਜ਼ਰੂਰ ਪ੍ਰਸੰਨ ਕਰਦਾ ਹੈ, ਤੇ ਅਵੱਸ਼ ਹੀ ਉਨ੍ਹਾਂ ਦੇ ਮੂੰਹੋਂ ਨਿਕਲ ਜਾਂਦਾ ਹੈ ਕਿ: 'ਹਛੀ ਹੋਈ ਨੇ'। ਇਸ ਤੋਂ ਬਿਨਾਂ ਇਕ ਹੋਰ ਗੱਲ ਜੋ ਚਿਤ ਨੂੰ ਸ਼ਾਂਤੀ ਦੇਂਦੀ ਹੈ। ਉਹ ਇਹ ਹੈ ਕਿ ਅਖ਼ੀਰ ਸਮੇਂ ਟ੍ਰੈਜਿਡੀ ਦਾ ਨਾਇਕ ਆਪਣੀ ਪੂਰੀ ਉੱਚਤਾ ਤੇ ਸ਼ਾਨ ਵਿਚ ਸਾਡੇ ਸਾਮ੍ਹਣੇ ਆਉਂਦਾ ਹੈ, ਉਹ ਇਨ੍ਹਾਂ ਦੁੱਖਾਂ, ਕਲੇਸ਼ਾਂ ਵਿਚੋਂ ਲੰਘ ਕੇ ਇਕ ਪੂਰਨ ਮਨੁੱਖ ਹੋ ਦਿਸਦਾ ਹੈ, ਤੇ ਆਪਣੇ ਸ਼ੁਭ-ਗੁਣਾਂ ਕਰਕੇ ਸਾਨੂੰ ਇਤਨਾ ਪਿਆਰਾ ਲੱਗਦਾ ਹੈ ਕਿ ਅਸੀਂ ਉਸ ਵੱਲ ਸ਼ਲਾਘਾ ਭਰੀ ਨਿਗਾਹ ਨਾਲ ਵੇਖਦੇ ਹਾਂ ਤੇ ਉਸਦੀ ਵਡਿਆਈ ਕਰਦੇ ਨਹੀਂ ਰੱਜਦੇ। ਜੇ ਸ਼ੁਰੂ ਵਿਚ ਉਸਦੇ ਕਿਸੇ ਅਉਗੁਣ ਨੇ ਸਾਨੂੰ ਉਸ ਵਲੋਂ ਘ੍ਰਿਣਾ ਵੀ ਕਰਾਈ ਹੁੰਦੀ ਹੈ ਤਾਂ ਹੁਣ ਉਹ ਬਿਲਕੁਲ ਭੁੱਲ ਜਾਂਦੀ ਹੈ, ਤੇ ਉਹ ਸਾਨੂੰ ਹਰ ਗੱਲੇ ਨਿਪੁੰਨ ਦਿਸਦਾ ਹੈ। ਇਥੋਂ ਤਕ ਕਿ ਕਈ ਹਾਲਤਾਂ ਵਿਚ ਅਸੀਂ ਇਹ ਅਨੁਭਵ ਕਰਨ ਲੱਗ ਜਾਂਦੇ ਹਾਂ

ਕਿ ਅਜਿਹੇ ਦੇਵ-ਰੂਪ ਦਾ ਇਸ ਦੁਨੀਆਂ ਵਿਚ ਵੱਸਣਾ ਹੀ ਉਚਿਤ ਨਹੀਂ, ਅਤੇ ਚੰਗਾ ਹੈ ਕਿ ਇਹ ਆਪਣੇ ਅਸਲੀ ਟਿਕਾਣੇ ਅਥਵਾ ਦੇਵ-ਲੋਕ ਨੂੰ ਪਧਾਰ ਜਾਏ । ਲਾਲ ਤੇ ਕਵਲਾਂ ਦੀ ਹਾਲਤ ਵਿਚ ਅਸੀ ਇਸ ਖ਼ਿਆਲ ਨੂੰ ਭਲੀ ਤਰ੍ਹਾਂ ਅਨੁਭਵ ਕਰ ਸਕਦੇ ਹਾਂ। ਨਾਟਕ ਦੀ ਅਖ਼ੀਰ ਦੀ ਝਾਕੀ ਵਿਚ ਇਹ ਸਾਨੂੰ ਬਹੁਤ ਪਿਆਰੇ ਹੋ ਦਿਸਦੇ ਹਨ, ਤੇ ਲਾਲ ਆਪ ਆਖਦਾ ਹੈ ਕਿ ਅਜਿਹੀ ਦਸ਼ਾ ਵਿਚ ਸ਼ਿਵ-ਲੋਕ ਤੋਂ ਫੁੱਲ ਵੱਸਦੇ ਹਨ । ਟ੍ਰੈਜਿਡੀ ਦੇ ਅਖ਼ੀਰ ਵਿਚ ਜਾਕੇ ਸਾਡੇ ਮੂੰਹੋਂ ਜ਼ਰੂਰ ਵਾਹ, ਵਾਹ ਦੇ ਸ਼ਬਦ ਨਿਕਲ ਜਾਂਦੇ ਹਨ, ਅਸੀ ਢਹਿੰਦੀਆਂ ਕਲਾਂ ਵਿਚ ਨਹੀਂ ਆਉਂਦੇ ਤੇ ਨਾ ਕਦੀ ਇਹ ਕਹਿੰਦੇ ਹਾਂ ਕਿ–'ਓਹੋ ! ਇਹ ਸੰਸਾਰ ਝੂਠਾ ਅਰ ਹੇਚ ਹੈ। ਮਨੁੱਖ ਦਾ ਅਸਲ ਕੁਝ ਵੀ ਨਹੀਂ, ਆਦਿਕ, ਟ੍ਰੈਜਿਡੀ ਸਾਨੂੰ ਇਸ ਰੰਗ ਵਿਚ ਅਥਵਾ ਢਹਿੰਦੀਆਂ ਕਲਾਂ ਵਿਚ ਹੀ ਛਡ ਜਾਵੇ ਤਾਂ ਓਹ ਟ੍ਰੈਜਿਡੀ ਕਹਾਉਣ ਦੇ ਲਾਇਕ ਹੀ ਨਹੀਂ ਤੇ ਨਾ ਹੀ ਓਹ ਸਾਹਿਤ ਦਾ ਅੰਗ ਬਣ ਸਕਦੀ ਹੈ ।

ਜਦ ਅਸੀ ਟੈਜਿਡੀ ਦੇ ਖੇਲ ਨੂੰ ਸਮਾਪਤ ਹੁੰਦਾ ਵੇਖਦੇ ਹਾਂ ਅਰ ਟ੍ਰੈਜਿਡੀ–ਦੁਨੀਆਂ ਵਿਚੋਂ ਨਿਕਲ ਆਪਣੀ ਦੁਨੀਆਂ ਵਿਚ ਆਉਂਦੇ ਹਾਂ ਤਾਂ ਸਾਡੇ ਦਿਲ ਦਾ ਅਜਬ ਨਕਸ਼ਾ ਖਿਚਿਆ ਹੁੰਦਾ ਹੈ। ਕੁਝ ਚਿਰ ਲਈ ਅਸੀਂ ਇਹ ਅਨੁਭਵ ਹੀ ਨਹੀਂ ਕਰ ਸਕਦੇ ਕਿ ਅਸੀਂ ਕਿੱਥੇ ਹਾਂ ਅਰ ਇਹ ਕੀ ਹੋਇਆ ਹੈ, ਇਸਦਾ ਕਾਰਨ ਇਹ ਹੈ

ਕਿ ਟ੍ਰੈਜਿਡੀ ਦਾ ਅੰਤ ਸਾਨੂੰ ਕਿਸੇ ਅਜੇਹੀ ਅਵਸਥਾ ਵਿਚ ਲੈ ਜਾਂਦਾ ਹੈ, ਜਿਸ ਨੂੰ ਅਸੀਂ ਪੂਰੀ ਤਰ੍ਹਾਂ ਸਮਝ ਵੀ ਨਹੀਂ ਸਕਦੇ ਇਉਂ ਪਰਤੀਤ ਹੁੰਦਾ ਹੈ ਕਿ ਕੋਈ ਗੈਬੀ ਰਮਜ਼ ਆਪਣਾ ਕੰਮ ਕਰ ਗਈ ਹੈ। ਅਸੀਂ ਆਪਣੀਆਂ ਅੱਖਾਂ ਸਾਹਮਣੇ ਨਾਇਕ ਨੂੰ ਮਰਦਿਆਂ ਡਿੱਠਾ ਹੈ ਪਰ ਦਿਲ ਵਿਸਵਾਸ ਨਹੀਂ ਖਾਂਦਾ ਕਿ ਸਚ ਮੁੱਚ ਹੀ ਇਉਂ ਹੋਇਆ ਹੈ, ਇਹੋ ਜਾਪਦਾ ਹੈ ਕਿ ਕੋਈ ਰੱਬੀ ਕੌਂਤਕ ਸੀ, ਜਿਸਦਾ ਅਸੀਂ ਭੇਦ ਨਹੀਂ ਲੈ ਸਕੇ ਤੇ ਹੋਰ ਰੱਬੀ ਕ੍ਰਿਸ਼ਮਿਆਂ ਦੀ ਤਰ੍ਹਾਂ ਇਹ ਵੀ ਕ੍ਰਿਸ਼ਮਾ ਸੀ, ਜਿਸ ਲਈ ਵਾਹ-ਵਾਹ ਕਹਿਣਾ ਹੀ ਉਚਿੱਤ ਹੈ, ਅਰ ਬਸ।

ਜਿਸ ਨਾਟਕ ਦਾ ਉਲੱਥਾ ਅਜ ਲਾਲ ਬਾਦਸ਼ਾਹ ਦੇ ਨਾਉਂ ਹੇਠਾਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ, ਇਹ ਪਹਿਲੇ ਪਹਿਲ ੧੬੦੭ ਈ: ਵਿਚ ਅੰਗਰੇਜ਼ੀ ਬੋਲੀ ਦੇ ਉਘੇ ਨਾਟਕ ਲਿਖਾਰੀ ਵਿਲੀਅਮ ਸ਼ੈਕਸਪੀਅਰ ਦੀ ਕਲਮੋਂ ਲਿਖਿਆ ਗਿਆ, ਉਥੇ ਇਸਦਾ ਨਾਉਂ ਕਿੰਗ ਲੀਅਰ ਹੈ। ਇਹ ਨਾਟਕ ਸ਼ੈਕਸਪੀਅਰ ਦੇ ਮਸ਼ਹੂਰ ਨਾਟਕਾਂ ਵਿਚੋਂ ਇਕ ਹੈ, ਬਲਕੇ ਕਾਵਿ ਤਰੰਗ ਦੀ ਦੌੜ ਜੋ ਇਸ ਨਾਟਕ ਵਿਚ ਹੈ ਸ਼ਾਇਦ ਹੋਰ ਕਿਤੇ ਬੀ ਨਹੀਂ। ਸ਼ੈਕਸਪੀਅਰ ਨੇ ਆਪਣੀ ਆਯੂ ਦੇ ਇਨ੍ਹਾਂ ਛੀ ਸਤ ਸਾਲਾਂ ਵਿਚ ਅਥਵਾ ੧੬੦੩ ਤੋਂ ਲੈਕੇ ੧੬੦੯ ਤਕ ਚਾਰ ਨਾਟਕ ਲਿਖੇ ਹਨ: ਹੈਮਲਿਟ, ਉਥੈਲੋ ਕਿੰਗ ਲੀਅਰ,

ਅਤੇ ਮੈਕਬਥ; ਇਹ ਚਾਰੇ ਹੀ ਉਚੇ ਦਰਜੇ ਦੀਆਂ ਟ੍ਰੈਜਿਡੀਆਂ ਹਨ, ਇਨ੍ਹਾਂ ਦੇ ਨਾਲ਼ ਦੀ ਟ੍ਰੈਜਿਡੀ ਨਾਟਕੀ ਦੁਨੀਆਂ ਵਿਚ ਸ਼ਾਇਦ ਹੀ ਕਿਧਰੇ ਮਿਲ ਸਕੇਗੀ। ਸ਼ੈਕਸਪੀਅਰ ਨੇ ਇਨ੍ਹਾਂ ਦੇ ਲਿਖਣ ਵਿਚ ਜਿਥੇ- ਆਪਣੇ ਨਾਟਕੀ ਹੁਨਰ ਨੂੰ ਕਮਾਲ ਤੇ ਪੁਚਾ ਦਿਖਾਇਆ ਹੈ, ਉਥੇ ਇਨ੍ਹਾਂ ਦੇ ਨਾਇਕ ਤੇ ਨਾਇਕਾਂ ਚੁਨਣ ਵਿਚ ਵੀ ਬੜੀ ਅਕਲ ਤੋਂ ਕੰਮ ਲਿਆ ਹੈ। ਇਨ੍ਹਾਂ ਦੇ ਨਾਇਕ ਤੇ ਨਾਇਕਾਂ ਹਮੇਸ਼ਾਂ ਚੰਗੇ ਘਰਾਣੇ ਘਰਾਂ ਵਿਚੋਂ ਤੇ ਉਚੀ ਜ਼ਿੰਦਗੀ ਵਾਲੇ ਲਏ ਗਏ ਹਨ। ਹੈਮਲਿਟ ਸ਼ਾਹਜਾਦਾ ਹੈ। ਉਥੈਲੋ ਤੇ ਮੈਕਬਥ ਬੜੇ ਜਰਨੈਲ ਹਨ ਤੇ ਕਿੰਗ ਲੀਅਰ ਬਾਦਸ਼ਾਹ ਹੈ। ਇਹੋ ਜਹੇ ਨਾਇਕ ਚੁਨਣ ਵਿਚ ਵਡੀ ਖੂਬੀ ਇਹ ਹੈ ਕਿ ਅਜਿਹੇ ਆਦਮੀਆਂ ਨੂੰ ਵਾਪਰੇ ਦੁੱਖ ਵਧੇਰੇ ਤਰਸ ਯੋਗ ਹਾਲਤ ਪੈਦਾ ਕਰ ਦੇਂਦੇ ਹਨ। ਇਕ ਬਾਦਸ਼ਾਹ ਦੀ ਮੌਤ ਦਾ ਅਸਰ ਉਸਦੇ ਸਾਰੇ ਰਾਜ ਭਾਗ ਅਤੇ ਰਿਆਇਆ ਤੇ ਹੁੰਦਾ ਹੈ ਪਰੰਤੂ ਇਕ ਮਾਮੂਲੀ ਆਦਮੀ ਦਾ ਮਰ ਜਾਣਾ ਜ਼ਿਆਦਾ ਤੋਂ ਜ਼ਿਆਦਾ ਉਸ ਦੇ ਸਨਬੰਧੀਆਂ ਵਿਚ ਹੀ ਮੰਨਿਆ ਜਾਂਦਾ ਹੈ।

ਇਸ ਨਾਟਕ ਵਿਚ ਸ਼ੈਕਸਪੀਅਰ ਨੇ ਹੋਰ ਵੀ ਕਮਾਲ ਵਿਖਾਇਆ ਹੈ। ਇਥੇ ਦੋ ਬਿਲਕੁਲ ਅਡੋ ਅਡਰੀਆਂ ਕਹਾਣੀਆਂ ਨੂੰ ਐਸੇ ਤਰੀਕੇ ਨਾਲ ਗੁੰਦਿਆ ਹੈ ਕਿ ਦੋਹਾਂ ਨੂੰ ਇਕ ਕਰ ਵਿਖਾਇਆ ਹੈ ਦੋਹਾਂ ਵਿਚ ਉਲਾਦ ਦੀ ਨਾਸ਼ੁਕਰੀ ਦਾ ਨਿਰਨਾ ਹੈ, ਬੁੱਢੇ ਪਿਓ ਜਿਨ੍ਹਾਂ ਪੁੱਤਰਾਂ ਧੀਆਂ ਨਾਲ ਨੇਕੀ ਕਰਦੇ ਹਨ, ਉਨ੍ਹਾਂ ਦੇ ਹਥੋਂ

ਅਤਿ ਦੁੱਖ ਪਾਉਂਦੇ ਹਨ ਤੇ ਜਿਨ੍ਹਾਂ ਨੂੰ ਓਹ ਦੁਪਰਿਆਰਦੇ ਹਨ,ਓਹ ਹੀ ਇਨ੍ਹਾਂ ਦੀ ਸੇਵਾ ਲਗਦੇ ਤੇ ਇਨ੍ਹਾਂ ਦਾ ਸਹਾਰਾ ਬਣਾਂਦੇ ਹਨ। ਹੀਰਾ ਜੀ ਦਾ ਸ੍ਵਾਂਗ ਆਪਾ ਮਾਰ ਕੇ ਸੇਵਾ ਕਰਨ ਦੀ ਅਦ੍ਤੀ ਮਿਸਾਲ ਹੈ। ਇਸਤੋਂ ਵੀ ਵਧਕੇ ਕਮਾਲ ਲਹਿਰੀ ਦੇ ਸ੍ਵਾਂਗ ਵਿਚ ਵਿਖਾਇਆ ਹੈ। ਇਕ ਲਹਿਰੀ ਦੇ ਸ੍ਵਾਂਗ ਨੇ ਨਾਟਕ ਦੀ ਸ਼ਾਨ ਨੂੰ ਦੋਹਰਾ ਕਰ ਦਿਤਾ ਹੈ। ਇਹ ਨਾਟਕ ਵਿਚ ਦੋ ਕੰਮ ਕਰਦਾ ਹੈ। ਇਕ ਤੇ ਟ੍ਰੈਜਿਡੀ ਦੇ ਅਸਲੀ ਕਾਰਨ ਨੂੰ ਦ੍ਰਿਸ਼ਕਾਂ ਦੀ ਨਜਰੋਂ ਓਹਲੇ ਨਹੀਂ ਹੋਣ ਦੇਂਦਾ ਤੇ ਦੂਜੇ ਅਤਿ ਦੁਖ ਦੀ ਹਾਲਤ ਵਿਚ ਇਸਦੇ ਮੌਜੀ ਚੁਟਕਲੇ ਦਿਲ ਨੂੰ ਢਹਿੰਦੀਆਂ ਕਲਾਂ ਵਿਚ ਨਹੀਂ ਜਾਣ ਦੇਂਦੇ ।

ਸ਼ੈਕਸਪੀਅਰ ਨੇ ਕਾਵਿ–ਰੰਗ ਨੂੰ ਤੀਜੇ ਨਾਟ ਵਿਚ ਕਮਾਲ ਤੇ ਪੁਚਾ ਦਿਤਾ ਹੈ । ਉਲਥਾ ਕਰਣ ਵਿਚ ਹਰ ਤਰ੍ਹਾਂ ਨਾਲ ਕੋਸ਼ਸ਼ ਕੀਤੀ ਗਈ ਹੈ ਕਿ ਲਾਲ ਦੇ ਤਰੰਗਾਂ ਨੂੰ ਹੂ-ਬਹੂ ਸ਼ਕਲ ਵਿਚ ਪਾਠਕਾਂ ਦੇ ਸਾਮ੍ਹਣੇ ਰਖਿਆ ਜਾਵੇ, ਪਰ ਜੋ ਰਸ ਇਸਦੇ ਪੂਰੇ ਪੂਰੇ ਸ੍ਵਾਂਗ ਵਿਚ ਹੋ ਸਕਦਾ ਹੈ, ਉਹ ਪੜ੍ਹਣ ਵਿਚ ਨਹੀਂ । ਪਾਠਕਾਂ ਨੂੰ ਤੁਫ਼ਾਨ ਦਾ ਪੂਰਾ ਨਕਸ਼ਾ ਆਪਣੇ ਕਿਆਸੋਂ ਹੀ ਖਿੱਚਣਾ ਪੈਂਦਾ ਹੈ। ਬਦਲਾਂ ਦਾ ਗੱਜਣਾ, ਬਿਜਲੀ ਦਾ ਲਿਸ਼ਕਣਾ, ਮੀਂਹ ਦਾ ਮੋਹਲੇ-ਧਾਰ ਵੱਸਣਾ ਤੇ ਸਿਆਲ ਦੀ ਠੰਢੀ ਹਵਾ ਦਾ ਸ਼ਾਂ ਸ਼ਾਂ ਵੱਗਣਾ ! ਬੜਾ ਹੀ ਹਿਰਦੇ ਵੇਧਨ ਨਜ਼ਾਰਾ ਪੇਸ਼ ਕਰਦੇ ਹਨ, ਪਰ ਇਹ ਸਭ ਕੁਝ ਕਿਆਸ ਸ਼ਕਤੀ ਨਾਲ

ਹੀ ਅਨੁਭਵ ਹੋ ਸਕਦਾ ਹੈ। ਪਾਠਕਾਂ ਲਈ ਯੋਗ ਹੈ ਕਿ ਇਸ ਝਾਕੀ ਦਾ ਪੂਰਾ ਅਨੰਦ ਲੈਣ ਲਈ ਆਪਣੇ ਆਪ ਨੂੰ ਉਸ ਹਾਲਤ ਵਿਚ ਰੱਖਣ ਤੇ ਜਿਥੇ "ਸੀ, ਹਾ, ਤੂ ਡੀ ਡੀ, ਅਊ ਅਊ" ਆਦਿਕ ਸ਼ਬਦ ਵਰਤੇ ਹਨ, ਇਨ੍ਹਾਂ ਸ਼ੱਬਦਾਂ ਨੂੰ ਐਉਂ ਪੜ੍ਹਨ ਜਿਵੇਂ ਕਿ ਇਹ ਸਰਦੀ ਦਾ ਦੁੱਖ ਆਪ ਨੂੰ ਵਾਪਰਿਆ ਹੁੰਦਾ ਹੈ।

ਇਥੇ ਪਾਠਕਾਂ ਨੂੰ ਇਹ ਦੱਸ ਦੇਣਾ ਵੀ ਉਚਿਤ ਹੈ ਕਿ ਇਸ ਉਲਥੇ ਵਿਚ ਪਾਠਕਾਂ ਦੀ ਹਰ ਗੱਲ ਨੂੰ ਸਹਿਜੇ ਹੀ ਸਮਝ ਸਕਣ ਲਈ ਕਿਸੇ ਹੱਦ ਤਕ ਸੁਤੰਤਰਤਾ ਤੋਂ ਕੰਮ ਲਿਆ ਗਿਆ ਹੈ। ਅਸਲੀ ਨਾਟਕ ਵਿਚ ਕਈ ਅਜਿਹੀਆਂ ਗੱਲਾਂ ਹਨ, ਜਿਨ੍ਹਾਂ ਦਾ ਸਾਡੇ ਲੋਕਾਂ ਲਈ ਸਮਝਣਾ ਮੁਸ਼ਕਲ ਹੈ। ਕਿਉਂਕਿ ਨਾਟਕ ਦਾ ਦੇਸ ਦੇ ਲੋਕਾਂ ਦੇ ਜੀਵਨ ਨਾਲ ਬਹੁਤ ਜ਼ਿਆਦਾ ਸੰਬੰਧ ਹੁੰਦਾ ਹੈ; ਇਸ ਲਈ ਲਿਖਾਰੀ ਨੂੰ ਉਨ੍ਹਾਂ ਹੀ ਲੋਕਾਂ ਦੇ ਰਸਮ-ਰਿਵਾਜ ਵਰਤਣੇ ਪੈਂਦੇ ਹਨ। ਤੇ ਜੇ ਉਨ੍ਹਾਂ ਰਸਮਾਂ ਆਦਿਕ ਦਾ ਉਲਥਾ ਦੂਜੇ ਦੇਸ ਦੀ ਬੋਲੀ ਵਿਚ ਹੂ-ਬਹੂ ਕਰ ਦਿਤਾ ਜਾਵੇ ਤਾਂ ਉਥੋਂ ਦੇ ਲੋਕ ਰਸਮਾਂ ਤੋਂ ਅਨ-ਜਾਣੂ ਹੋਣ ਦੇ ਕਾਰਨ ਉਸ ਉਲਥੇ ਨੂੰ ਵੀ ਸਮਝ ਨਹੀਂ ਸਕਣਗੇ। ਇਸ ਲਈ ਇਸ ਉਲਥੇ ਵਿਚ ਵੀ ਜਿਥੇ ਇਹੋ ਜਿਹੀ ਔਕੜ ਅਨੁਭਵ ਹੋਈ ਹੈ, ਉਲਥਾ ਕਾਰ ਨੇ ਬਦੇਸ਼ੀ ਰਸਮਾਂ ਨੂੰ ਇਸ ਦੇਸ ਦੀਆਂ ਰਸਮਾਂ ਆਦਿਕ ਵਿਚ ਬਦਲ ਦਿਤਾ ਹੈ। ਮਿਸਾਲ ਦੇ ਤੌਰ ਤੇ ਲਾਲ ਬਾਦਸ਼ਾਹ ਦਾ ਕਈ ਥਾਈਂ

ਸੌਗੰਧਾਂ ਖਾਣਾ ਜਾਂ ਲਹਿਰੀ ਦਾ ਕਿਸੇ ਉਸ ਦੇਸ ਦੀ ਗੱਲ
ਦਾ ਹਵਾਲਾ ਦੇਣਾ ਆਦਿਕ । ਕਈ ਜਗ੍ਹਾ ਇਸ ਦੇਸ ਦੇ
ਪਰਚੱਲਤ ਗੀਤਾਂ ਜਾਂ ਮੁਹਾਵਰਿਆਂ ਨੂੰ ਜਗ੍ਹਾ ਦਿਤੀ ਗਈ
ਹੈ । ਨੱਟਾਂ ਅਤੇ ਅਸਥਾਨਾਂ ਆਦਿਕ ਦੇ ਨਾਉਂ ਵੀ ਇ
ਦੇਸ ਦੇ ਨਾਵਾਂ ਵਾਂਙ ਇਸੇ ਲਈ ਕਰ ਦਿਤੇ ਗਏ ਹਨ
ਬਦੇਸ਼ੀ ਨਾਉਂ ਪੜ੍ਹਨ ਵਿਚ ਔਕੜ ਵੀ ਹੁੰਦੀ ਹੈ, ਤੇ ਨਾਵ
ਦਾ ਭੁਲੇਖਾ ਵੀ ਲੱਗ ਜਾਂਦਾ ਹੈ ਜਿਹੜਾ ਕਿ ਦੇਸੀ ਨਾਵ
ਵਿਚ ਨਹੀਂ ਹੋ ਸਕਦਾ।

ਇਸ ਕਿਸਮ ਦੇ ਨਾਟਕ ਜਿਨ੍ਹਾਂ ਨੂੰ ਟ੍ਰੈਜਿਡੀ ਦ
ਨਾਮ ਦਿਤਾ ਜਾ ਸਕੇ, ਪੰਜਾਬੀ ਬੋਲੀ ਵਿਚ ਬਹੁਤ ਘ
ਮਿਲਦੇ ਹਨ । ਇਸ ਨਾਟਕ ਦੇ ਲਿਖੇ ਜਾਣ ਦਾ ਭ
ਪੰਜਾਬੀ ਸਾਹਿਤ ਦੇ ਇਸ ਅੰਗ ਨੂੰ ਪੰਜਾਬੀ ਪਾਠਕਾਂ ਵਿ
ਪਰਚੱਲਤ ਕਰਨ ਦਾ ਹੈ। ਇਸੇ ਲਈ ਉਥਾਨਕਾ ਵਿਚ ਟ
ਟੈਜਿਡੀ ਪਦ ਤੇ ਹੀ ਖੋਲ੍ਹ ਕੇ ਵਿਚਾਰ ਕੀਤੀ ਗਈ ਹੈ
ਆਸ ਹੈ, ਪੰਜਾਬੀ ਦੇ ਪ੍ਰੇਮੀ ਇਸ ਤੋਂ ਯੋਗ ਲਾਭ ਉਠਾਉਂ
ਹੋਏ ਲੇਖਕਾਂ ਦੇ ਹੌਸਲੇ ਵਧਾਉਣਗੇ।

ਅਖ਼ੀਰ ਵਿਚ ਮੈਂ ਉਨ੍ਹਾਂ ਸੱਜਣਾਂ ਦਾ ਧੰਨਵਾ
ਕਰਦਾ ਹਾਂ ਜਿਨ੍ਹਾਂ ਨੇ ਸਣੇ ਸਣੇ ਇਸ ਨੂੰ ਪ
ਜਾਂ ਸੁਣ ਕੇ ਦਰੁਸਤੀਆਂ ਕਰਾਣ ਵਿਚ ਦਾਸ ਦੀ ਮਦ
ਕੀਤੀ ਹੈ ।

[ਦਾਸ–ਕਰਤਾ

# ਨਾਟਕ ਦੇ ਪਾਤਰ

ਲਾਲ ਬਾਦਸ਼ਾਹ........ਭਾਰਤ ਦਾ ਬਾਦਸ਼ਾਹ--ਨਾਇਕ।

ਸਿਆਮਪਤੀ.......ਸਿਆਮ ਦਾ ਰਾਜਾ } ਕਵਲਾਂ ਨੂੰ ਵਿਆਹੁਣ
ਰਘਵੰਸਰਾਇ......ਦਮਨ ਦਾ ਸਰਦਾਰ } ਦੇ ਚਾਹਵਾਨ।

ਕੌਰ ਜੀ........ਬਾਦਸ਼ਾਹ ਦਾ ਜਵਾਈ–ਗੇਂਦੀ ਦਾ ਪਤੀ।

ਗੁਲਾਬਰਾਇ.... ਬਾਦਸ਼ਾਹ ਦਾ ਜਵਾਈ–ਰਾਧਾਂ ਦਾ ਪਤੀ।

ਹੀਰਾ ਜੀ......ਬਾਦਸ਼ਾਹ ਦਾ ਦਰਬਾਰੀ ਤੇ ਜਗੀਰਦਾਰ।

ਰਾਮ ਸਿੰਹੁ......ਬਾਦਸ਼ਾਹ ਦਾ ਦਰਬਾਰੀ ਤੇ ਜਗੀਰਦਾਰ।

ਸੁੰਦਰ ਸਿੰਹੁ......ਰਾਮ ਸਿੰਹੁ ਦਾ ਵੱਡਾ ਪੁੱਤਰ ਉਸਦੀ ਆਪਣੀ ਪਤਨੀ ਵਿਚੋਂ।

ਉਦੇ ਸਿੰਹੁ..... ਰਾਮ ਸਿੰਹੁ ਦਾ ਦੂਜਾ ਪੁੱਤਰ ਅਣ-ਵਿਆਹੀ ਤੀਵੀਂ ਵਿਚੋਂ।

ਕਰਮ ਚੰਦ........ਇਕ ਨੌਕਰ

ਲਹਿਰੀ........ਬਾਦਸ਼ਾਹ ਦਾ ਮਖ਼ੌਲੀਆ

ਗੰਡਾ........ਗੇਂਦੀ ਦਾ ਨਿਜ ਦਾ ਨੌਕਰ

ਕਈ ਸਰਦਾਰ, ਇਕ ਬੁੱਢਾ, ਹਕੀਮ, ਸਿਪਾਹੀ ਨੌਕਰ ਆਦਿਕ। ਗੇਂਦੀ, ਰਾਧਾਂ, ਕਵਲਾਂ.....ਬਾਦਸ਼ਾਹ ਦੀਆਂ ਤਿੰਨ ਧੀਆਂ।

# ਨਾਟ ਪਹਿਲਾ

## ਝਾਕੀ ਪਹਿਲੀ

ਅਸਥਾਨ—{ਲਾਲ ਬਾਦਸ਼ਾਹ ਦੇ ਮਹੱਲਾਂ ਵਿਚ ਇਕ ਦਰਬਾਰ ਦਾ ਕਮਰਾ
ਹੀਰਾ ਜੀ, ਰਾਮ ਸਿੰਹੁ ਤੇ ਊਦੇ ਸਿੰਹੁ ਆਉਂਦੇ ਨੇ}

ਹੀਰਾ ਜੀ:—ਮੇਰਾ ਖਿਆਲ ਸੀ ਕਿ ਲਾਲ ਗੁਲਾਬ ਰਾਇ ਨਾਲੋਂ ਕੌਰ ਜੀ ਨਾਲ ਵਧੇਰਾ ਪਿਆਰ ਕਰਦੇ ਸਨ।

ਰਾਮ ਸਿੰਹੁ:—ਮਲੂਮ ਤਾਂ ਏਦਾਂ ਈ ਹੁੰਦਾ ਸੀ, ਪਰ ਹੁਣ ਮੁਲਕ ਦੀ ਵੰਡ ਜੋ ਉਨ੍ਹਾਂ ਕੀਤੀ ਏ, ਇਸ ਤੋਂ ਪ੍ਰਤੀਤ ਨਹੀਂ ਹੋ ਸਕਦਾ ਜੋ ਦੋਹਾਂ ਵਿਚੋਂ ਕਿਸਨੂੰ ਓਹ ਵਧੇਰਾ ਪਿਆਰਦੇ ਨੇ। ਤਿੰਨੇਂ ਹਿੱਸੇ ਈ ਇਸਤਰ੍ਹਾਂ ਤੁੱਲੇ ਹੋਏ ਨੇ ਕਿ ਚੋਣ ਕਰਣੀ ਵੀ ਔਖੀ ਹੋ ਗਈ ਏ।

ਹੀਰਾ ਜੀ:—(ਊਦੇ ਸਿੰਹੁ ਵੰਨੇ ਵੇਖਕੇ) ਕਿਉਂ ਜੀ, ਏਹ ਤੁਹਾਡਾ ਲੜਕਾ ਈ ਏ ?

ਰਾਮ ਸਿੰਹੁ:—ਹਾਂ ਜੀ, ਇਸਨੂੰ ਪਾਲਿਆ ਪੋਸਿਆ ਮੈਂ ਈ ਏ। ਮੈਂ ਇਹ ਗੱਲ ਦੱਸਦਾ ਵੱਡਾ ਸ਼ਰਮਿੰਦਾ ਹੁੰਦਾ ਹਾਂ, ਪਰ ਹੁਣ ਇਹ ਇਤਨੀ ਆਮ ਹੋ ਗਈ ਏ ਕਿ ਮੇਰੀ ਸ਼ਰਮ ਵੀ ਲੱਥ ਗਈ ਏ।

ਹੀਰਾ ਜੀ:—(ਹੈਰਾਨੀ ਨਾਲ) ਸ਼ਰਮ ਕਾਹਦੀ, ਸ਼ਰਮ ਦੀ ਕੀ ਗੱਲ ਏ ?

ਰਾਮ ਸਿੰਹੁ:—ਗੱਲ ਕੀ ਹੋਣੀ ਏ, ਇਸ ਦੀ ਮਾਂ ਨੇ ਇਸਨੂੰ ਆਪਣੇ ਕੁਆਰ ਪੁਣੇ ਵਿਚ ਹੀ ਜੰਮ ਦਿਤਾ, ਅਰ ਮੈਂ ਬ੍ਰਿਨਾਂ ਇਸ ਦੀ ਮਾਂ ਨੂੰ ਵਿਆਹੇ ਈ ਇਸਦਾ ਪਿਓ ਬਣ ਗਿਆ।

ਹੀਰਾ ਜੀ:—ਪਰ ਕਿਹਾ ਸੋਹਣਾ ਗਭਰੂ ਏ।

ਰਾਮ ਸਿੰਹੁ:—ਹਾਂ ਜੀ, ਭਾਵੇਂ ਇਹ ਬਿਨ ਮੰਗਿਆਂ ਈ ਇਸ ਦੁਨੀਆਂ ਤੇ ਆ ਗਿਆ ਏ, ਪਰ ਇਸ ਦੀ ਮਾਂ ਸੋਹਣੀ ਸੀ ਅਰ ਇਹ ਭੀ ਸੁਡੌਲ ਸਰੀਰ ਏ। ਮੇਰਾ ਇਸ ਤੋਂ ਵੱਡਾ ਇਕ ਹੋਰ ਪੁੱਤਰ ਮੇਰੀ ਆਪਣੀ ਤੀਵੀਂ ਵਿਚੋਂ ਵੀ ਏ, ਪਰ ਮੈਂ ਦੋਹਾਂ ਨੂੰ ਇਕੋ ਅੱਖ ਵੇਖਦਾ ਹਾਂ, (ਊਦੇ ਸਿੰਹੁ ਵਲ) ਕਿਉਂ ਬੱਚੂ, ਤੂੰ ਇਨ੍ਹਾਂ ਨੂੰ ਜ਼ਾਣਦਾ ਏਂ ?

ਊਦੇ ਸਿੰਹੁ:—ਨਹੀਂ ਜੀ, ਮੈਂ ਨਹੀਂ ਜਾਣਦਾ।

ਰਾਮ ਸਿੰਹੁ:—ਇਹ ਹੀਰਾ ਜੀ ਵਡੇ ਜਗੀਰਦਾਰ ਅਰ ਮੇਰੇ ਪੁਰਾਣੇ ਮਿੱਤਰ ਨੇ।

ਊਦੇ ਸਿੰਹੁ:—ਪਰਨਾਮ ਕਰਨਾਂ ਮਹਾਰਾਜ ! ਹਰ ਦਮ ਆਪਦਾ ਨੌਕਰ।

ਹੀਰਾ ਜੀ:—ਬੜਾ ਬੀਬਾ ਏਂ ਬੱਚੂ, ਸਾਡੇ ਆਇਆ ਜਾਇਆ ਕਰ।

ਊਦੇ ਸਿੰਹੁ:—ਰੱਬ ਕਰੇ ਮੈਂ ਆਪਦੇ ਚਰਣੀਂ ਬੈਠਣ ਲਾਇਕ ਹੋਵਾਂ।

ਰਾਮ ਸਿੰਹੁ:—ਇਹ ਨੌ ਸਾਲ ਘਰੋਂ ਬਾਹਰ ਈ ਰਿਹਾ ਏ ਤੇ ਹੁਣ ਇਸ ਫਿਰ ਚਲੇ ਜਾਣਾ ਏ—ਬਾਦਸ਼ਾਹ ਸਲਾਮਤ ਆ ਰਹੇ ਨੇ।

[ਬਿਗਲ ਹੁੰਦਾ ਏ ਪਰਦੇ ਅੰਦਰ,

{ਲਾਲ ਬਾਦਸ਼ਾਹ, ਕੌਰ ਜੀ, ਗੁਲਾਬ ਰਾਏ, ਗੇਂਦੀ,
ਰਾਧਾਂ ਤੇ ਕਵਲਾਂ ਅਰ ਕਈ ਨੌਕਰ ਆਉਂਦੇ ਨੇ

ਲਾਲ:—ਰਾਮ ਸਿੰਹੁ ਜਾਓ ਅਰ ਸਿਆਮ ਪਤੀ ਤੇ ਰਘਵੰਸ ਰਾਇ ਨੂੰ ਬੁਲਾ ਲਿਆਓ।

ਰਾਮ ਸਿੰਹੁ:—ਹੁਣੇ ਲਿਆਇਆ, ਸਰਕਾਰ।

[ਚਲਿਆ ਜਾਂਦਾ ਏ,

[ਊਦੇ ਸਿੰਹੁ ਵੀ ਤੁਰ ਜਾਂਦਾ ਏ,

ਲਾਲ:—ਉਨ੍ਹਾਂ ਦੇ ਆਉਂਦਿਆਂ ਨੂੰ ਅਸੀਂ ਆਪਣਾ ਦਿਲੀ ਮਨਸ਼ਾ ਦਸਨੇ ਹਾਂ, ਐਧਰ ਨਕਸ਼ਾ ਸਾਨੂੰ ਦਿਓ—ਤੁਹਾਨੂੰ ਪਤਾ ਹੋਵੇ ਕਿ ਅਸੀ ਆਪਣੇ ਰਾਜ ਦੇ ਤਿੰਨ ਹਿਸੇ ਕਰ ਦਿਤੇ ਨੇ ਤੇ ਸਾਡਾ ਪੱਕਾ ਇਰਾਦਾ ਏ ਕਿ ਇਸ ਬੁਢੇ-ਵਾਰੇ ਰਾਜ ਕਾਜ ਦੇ ਫਿਕਰਾਂ ਨੂੰ ਸਿਰੋਂ ਲਾਹ, ਚਾਰ ਦਿਨ ਨਿਸਚਿੰਤ ਹੋ ਸੁਖ ਦੇ ਕਟੀਏ ਤੇ ਇਸ ਰਾਜ ਦੇ ਭਾਰ ਨੂੰ ਨਵੇਂ ਜਵਾਨਾਂ ਦੇ ਮੋਢੇ ਧਰੀਏ। ਪੁਤਰ ਗੁਲਾਬ ਰਾਇ ਅਤੇ ਪਿਆਰੇ ਕੌਰ ਜੀ, ਸਾਡੀ ਮਰਜ਼ੀ ਐਸ ਘੜੀ ਆਪਣੇ ਰਾਜ ਸੰਬੰਧੀ ਵਸੀਅਤ

ਕਰਣ ਦੀ ਅਰ ਆਪਣੇ ਹੱਥੀਂ ਆਪਣੀਆਂ ਤਿੰਨਾਂ ਲੜਕੀਆਂ ਨੂੰ ਮੁਲਕ ਵੰਡ ਦੇਣ ਦੀ ਏ, ਤਾਂ ਜੋ ਸਾਡੇ ਪਿਛੋਂ ਆਪੋ ਵਿਚ ਦੀ ਫਸਾਦ ਨਾ ਹੋਣ । ਸਿਆਮ ਪਤੀ ਅਰ ਰਘਵੰਸ ਰਾਏ ਦੋਹਾਂ ਸ਼ਾਹਜ਼ਾਦਿਆਂ ਨੂੰ, ਜੋ ਦੋਵੇਂ ਈ ਸਾਡੀ ਸਭ ਤੋਂ ਛੋਟੀ ਸਪੁਤਰੀ ਕਵਲਾਂ ਨੂੰ ਵਰਨ ਦੇ ਚਾਹਵਾਨ ਨੇ, ਵੀ ਇਥੇ ਈ ਪੱਕਾ ਜਵਾਬ ਦਿਤਾ ਜਾਊ, ਪਰ ਹੁਣ ਜਦੋਂ ਕਿ ਅਸੀ ਆਪਣਾ ਰਾਜ ਤਾਜ ਤੇ ਤਖਤ ਸਭ ਆਪਣੀਆਂ ਲੜਕੀਆਂ ਨੂੰ ਸਊਂਪ ਦੇਣਾ ਏ। ਸਪੁੱਤ੍ਰੀਓ, ਮੈਂ ਤੁਹਾਨੂੰ ਪੁਛਦਾ ਹਾਂ ਕਿ ਤੁਹਾਡੇ ਵਿਚੋਂ ਕੇਹੜੀ ਮੈਨੂੰ ਸਭ ਨਾਲੋਂ ਵਧਕੇ ਪਿਆਰ ਕਰਦੀ ਏ ਤਾਂ ਜੋ ਹਰ ਇਕ ਨੂੰ ਉਸਦੇ ਪਿਆਰ ਮੂਜਬ ਰਾਜ ਦਾ ਹਿਸਾ ਵੰਡਿਆ ਜਾਵੇ। ਗੌਂਦੀ, ਸਾਡੀ ਸਭ ਤੋਂ ਵੱਡੀ ਬੇਟੀ, ਪਹਿਲੋਂ ਤੂੰ ਬੋਲ।

ਗੌਂਦੀ:—ਮਹਾਰਾਜ ਜੀ, ਮੇਰਾ ਪਿਆਰ—ਅਰ ਫਿਰ ਤੁਸਾਂ ਲਈ—ਇਸ ਵਿਚਾਰੀ ਜੀਭ ਦੀ ਕੀ ਪਹੁੰਚ ਹੈ ਜੋ ਵਰਣਨ ਕਰ ਸਕੇ, ਮੈਨੂੰ ਆਪ ਮੇਰੀਆਂ ਅੱਖਾਂ ਦੀਆਂ ਪੁਤਲੀਆਂ ਤੋਂ ਭੀ ਪਿਆਰੇ ਹੋ। ਤੁਹਾਡੇ ਪਿਆਰ ਦੀ ਇਕ ਕਣੀ ਦਾ ਸੁਆਦ—ਮੇਰੀਆਂ ਮਨ-ਮਨੀਂਦੀਆਂ ਮੌਜਾਂ ਨੂੰ ਮਾਤ ਕਰਦਾ ਏ, ਤੁਸੀ ਤੇ ਜਿੰਦ ਜਾਨ ਨਾਲੋਂ ਬੀ ਪਿਆਰੇ ਲਗਦੇ ਓ, ਹਾਂ ਸੋਹਣੀ ਸੁਡੌਲ ਕਦਰਾਂ ਵਾਲੀ ਤੇ ਮਨਮੋਹਣੀ ਜਿੰਦ, ਪਰ ਨਹੀਂ ਤੁਹਾਡੇ ਪਿਆਰ ਪਿਛੇ ਇਹ ਆਪਣਾ ਆਪ ਲੂੰਹਦੀ ਤੇ ਆਪਾ ਭੁੱਲ ਜਾਂਦੀ ਏ

ਇਸ ਪਿਆਰ ਦਾ ਮੁਲ ਕਉਣ ਪਾ ਸਕਦਾ ਏ ? ਮੇਰੇ-ਪਿਆਰ ਜੇਹਾ ਨ ਕਦੀ ਕਿਸੇ ਕੀਤਾ ਤੇ ਨ ਕਰ ਸਕਦਾ ਈ ਏ। ਇਹ ਕਿਸੇ ਗਿਣਤੀ ਜਾਂ ਤੋਲ ਵਿਚ ਆਉਣ ਦਾ ਤਾਂ ਨ ਹੋਇਆ, ਮੈਂ ਕਿੱਦਾਂ ਕਵ੍ਹਾਂ ਕਿ ਇਤਨਾ ਏਂ ?

ਕਵਲਾਂ:—(ਆਪਣੇ ਆਪ ਨਾਲ) ਹਾ ਕਵਲਾਂ ! ਤੂੰ ਦਸ ਤੇਰੀ ਜਗਾ ? ਪਰ ਨਹੀਂ, ਪਿਆਰ ਤੇ ਚੁਪ !

ਲਾਲ:—ਠੀਕ ਏ ਗੋਂਦਾਂ, ਪਿਆਰ ਅਜੇਹਾ ਈ ਚਾਹੀਦਾ ਏ, ਮੈਂ ਤੈਨੂੰ ਤੇ ਤੇਰੀ ਉਲਾਦ ਨੂੰ ਸਦਾ ਲਈ ਇਸ ਹਦ ਤੋਂ ਲੈਕੇ ਇਥੇ ਤਕ ਦੀ ਸਾਰੀ ਬਾਦਸ਼ਾਹੀ ਦਾ ਮਾਲਕ ਥਾਪਨਾ ਆਂ। ਇਸ ਹੱਦ ਅੰਦਰ ਸਾਰੇ ਪਹਾੜ, ਦਰਿਆ, ਮੈਦਾਨ ਤੇ ਜੰਗਲ ਅਜ ਤੋਂ ਤੇਰੀ ਜਗੀਰ ਏ; ਖਾਹ ਅਰ ਮੌਜ ਲੈ। ਰਾਧਾਂ, ਹੁਣ ਤੂੰ ਬੋਲ, ਤੇਰਾ ਕੀ ਖਿਆਲ ਏ ?

ਰਾਧਾਂ:—ਮਹਾਰਾਜ, ਮੇਰੀ ਵੱਡੀ ਭੈਣ ਅਰ ਮੈਂ ਇਕੋ ਈ ਮਿਟੀ ਦੀਆਂ ਘੜੀਆਂ ਹਾਂ। ਸਚ ਪੁਛੋ ਤਾਂ ਉਸ ਨੇ ਮੇਰੇ ਪਿਆਰ ਦਾ ਈ ਹਾਲ ਦਸਿਆ ਏ, ਸਗੋਂ ਓਹ ਪੂਰੀ ਤਰ੍ਹਾਂ ਦਸ ਨਹੀਂ ਸੱਕੀ, ਮੈਨੂੰ ਤਾਂ ਤੁਹਾਡੇ ਪਿਆਰ ਬਿਨਾ ਸਭ ਚਾਉ ਮਲ੍ਹਾਰ ਹਰਾਮ ਦੀਹਦੇ ਨੇ। ਜੇ ਕੋਈ ਖੁਸ਼ੀ ਮੇਰੇ ਲਈ ਹੈ ਤਾਂ ਤੁਸਾਂ ਦੇ ਪਿਆਰ ਵਿਚ, ਨਹੀਂ, ਮੇਰੇ ਲਈ ਜੱਗ ਹਨੇਰਾ ਏ।

ਕਵਲਾਂ:—(ਆਪਣੇ ਆਪ ਨਾਲ) ਤਾਂ ਵਿਚਾਰੀ ਕਵਲਾਂ ਦਾ ਕੀ ਹਾਲ—ਪਰ ਨਹੀਂ, ਮੈਨੂੰ ਯਕੀਨ ਏ, ਪਿਆਰ ਕੋਈ ਛਜੀਂ ਛੱਟਨ ਦੀ ਜਾਂ ਚੌਂਕਾ ਦੇਣ ਦੀ ਸ਼ੈ ਨਹੀਂ, ਮੇਰੀ ਜੀਭ ਬੰਦ ਏ।

ਲਾਲ:—ਰਾਧਾਂ, ਤੇਰੇ ਅਰ ਤੇਰੀ ਉਲਾਦ ਲਈ ਜੁਗਾਂ ਜੁਗਾਂ ਤਾਂਈ ਇਹ ਤਿਹਾਈ ਦੇਸ ਦੀ ਏ, ਕਦਰ ਗੁਣ ਅਰ ਆਮਦਨ ਵਜੋਂ ਇਹ ਉਤਨਾ ਈ ਚੰਛਾ ਏ ਜਿਤਨਾ ਤੇਰੀ ਵੱਡੀ ਭੈਣ ਦਾ ਹਿੱਸਾ। (ਕਵਲਾਂ ਨੂੰ) ਮੇਰੇ ਲਾਲ, ਮੇਰੇ ਚੰਨ ਪੁਤਰ, ਸਭ ਤੋਂ ਛੋਟੀ ਪਰ ਗੁਣਾਂ ਕਰਕੇ ਦੂਜੀਆਂ ਜੇਹੀ, ਜਿਸ ਨੂੰ ਵਰਣ ਲਈ ਸਿਆਮਪਤੀ ਤੇ ਰਘਵੰਸ ਰਾਏ ਜੇਹੇ ਵਡੇ ਸ਼ਾਹਜ਼ਾਦੇ ਤਰਸਦੇ ਨੇ, ਵੇਖਣੇ ਆਂ ਤੂੰ ਆਪਣਾ ਹਿੱਸਾ ਲੈਣ ਲਈ ਕੀ ਕਹੇਂਗੀ!

ਕਵਲਾਂ:—ਕੁਝ ਨਾਂ ਮਹਾਰਾਜ!

ਲਾਲ:—ਕੁਝ ਨਾਂ?

ਕਵਲਾਂ:—ਕੁਝ ਨਾਂ।

ਲਾਲ:—ਕੁਝ ਦਾ ਫਲ ਕੁਝ ਨਾਂ ਈ ਹੋਵੇਗਾ, ਫਿਰ ਬੋਲ।

ਕਵਲਾਂ:—ਮੈਂ ਅਭਾਗ! ਦਿਲ ਨੂੰ ਮੂੰਹ ਅਗੇ ਕਿਵੇਂ ਧਰੀ ਫਿਰਾਂ, ਮੈਂ ਤੁਹਾਨੂੰ ਉਤਨਾ ਪਿਆਰਦੀ ਆਂ ਜਿਤਨਾ ਮੇਰਾ ਫ਼ਰਜ਼ ਏ, ਨ ਵਧ ਤੇ ਨ ਘਟ।

ਲਾਲ:—ਹੈਂ? ਹੈਂ? ਕਵਲਾਂ ਸੰਭਲ ਕੇ ਬੋਲ, ਮਤੇ ਤੇਰਾ ਬੋਲ ਪੁਠਾ ਪਵੇ।

ਕਵਲਾਂ:—ਪਿਆਰੇ ਪਿਤਾ, ਤੁਸਾਂ ਮੈਨੂੰ ਜਣਿਆ ਏ, ਪਾਲਿਆ ਏ, ਪਿਆਰ ਕੀਤਾ ਏ; ਮੈਂ ਆਪ ਦੀਆਂ ਮਿਹਰਬਾਨੀਆਂ ਦਾ ਯੋਗ ਬਦਲਾ ਦੇਂਦੀ ਆਂ। ਆਪ ਦੀ ਆਗਿਆ ਵਿਚ ਚਲਨੀ ਆਂ, ਆਪ ਨਾਲ ਪਿਆਰ ਕਰਦੀ ਆਂ, ਆਪ ਦੀ ਇਜ਼ਤ ਕਰਦੀ ਆਂ। ਜੇ ਮੇਰੀਆਂ ਭੈਣਾਂ ਦਾ ਇਹ ਕਥਨ ਠੀਕ ਏ ਕਿ ਓਹ ਸਿਰਫ ਤੁਹਾਨੂੰ ਈ ਪਿਆਰ ਕਰਦੀਆਂ ਨੇ ਤਾਂ ਉਨ੍ਹਾਂ ਨੇ ਪਤੀ ਕਿਉਂ ਵਿਆਹੇ ਨੇ ? ਕੀ ਉਨ੍ਹਾਂ ਦਾ ਆਪਣੇ ਪਤੀਆਂ ਨਾਲ ਕੋਈ ਪਿਆਰ ਨਹੀਂ ? ਸਚ ਆਖਾਂ ?—ਮੈਂ ਤਾਂ ਜਿਸ ਨੂੰ ਆਪਣਾ ਪਤੀ ਵਰਾਂਗੀ, ਉਹ ਪਤੀ ਮੇਰੇ ਪਿਆਰ ਦਾ, ਮੇਰੇ ਮਾਨ ਦਾ ਤੇ ਮੈਥੋਂ ਸੇਵਾ ਕਰਾਉਣ ਦਾ ਉਤਨਾ ਈ ਹੱਕਦਾਰ ਹੋਵੇਗਾ, ਜਿਤਨਾ ਮੇਰਾ ਬਾਪ। ਮੈਂ ਪਤੀ ਵਰ ਕੇ ਇਹ ਨਹੀਂ ਕਰ ਸਕਦੀ ਕਿ ਉਨ੍ਹਾਂ ਨਾਲ ਪਿਆਰ ਨ ਕਰਾਂ ਤੇ ਸਾਰਾ ਪਿਆਰ ਆਪਣੇ ਪਿਤਾ ਜੀ ਨੂੰ ਦੇਈ ਰੱਖਾਂ।

ਲਾਲ:—ਪਰ ਇਹ ਤੇਰੇ ਦਿਲੋਂ ਨਿਕਲਦਾ ਏ ?

ਕਵਲਾਂ:—ਹਾਂ ਮਹਾਰਾਜ !

ਲਾਲ:—ਹੈਂ, ਇਹ ਉਮਰ ਤੇ ਇਤਨੀ ਸ਼ੋਖ !

ਕਵਲਾਂ:—ਹਾਂ ਮਹਾਰਾਜ, ਛੋਟੀ ਆਂ ਪਰ ਸੱਚੀ ਆਂ।

ਲਾਲ:—ਚੰਗਾ ਫਿਰ ਤੇਰਾ ਸੱਚ ਈ ਤੇਰਾ ਦਾਜ ਦਾਉਣ ਹੋਵੇਗਾ, ਅਜ ਤੋਂ ਤੇਰੀ ਮੇਰੀ ਬਸ, ਸੂਰਜ ਦੇਉਤਾ ਸਾਖੀ ਏ, ਹੇ ਟਿਕੇ ਹੋਏ ਨਿਰਮਲ ਅਕਾਸ਼ ਤੇ

ਚਲਦੀ ਪਉਣ ਦੇ ਵੇਗੋ, ਤੁਸੀ ਸਾਖੀ ਓ ਮੇਰੀ ਤੇ ਕਵਲਾਂ ਦੀ ਅਜ ਤੋਂ ਰਹਿ ਮੁੱਕੀ, ਨ ਇਹ ਮੇਰੀ ਧੀ ਤੇ ਨ ਮੈਂ ਇਸ ਦਾ ਪਿਓ। ਮੈਂ ਜਾਣਾਂਗਾ ਮੇਰੀਆਂ ਦੋ ਈ ਧੀਆਂ ਸਨ, ਮੈਂ ਭੁਲੇਖੇ ਵਿਚ ਹੀ ਇਸਨੂੰ ਧੀ ਕਹਿੰਦਾ ਰਿਹਾ ਹਾਂ,ਇਹ ਧੀ ਨਹੀਂ ਇਹ ਦੋਮੂੰਹੀ ਸੱਪਨੀ, ਇਹ........

ਹੀਰਾ ਜੀ:—(ਟੋਕਕੇ) ਮਹਾਰਾਜ!

ਲਾਲ:—ਬਸ ਚੁਪ ਰਹੁ, ਸ਼ੇਰ ਤੇ ਉਸਦੇ ਸ਼ਿਕਾਰ ਦੇ ਵਿਚਾਲੇ ਆਉਣ ਦਾ ਕੀ ਲਾਭ? ਓਹੋ! ਮੈਂ ਇਸਨੂੰ ਸਭ ਤੋਂ ਵਧਕੇ ਪਿਆਰ ਕਰਦਾ ਸੀ ਅਰ ਬੁਢੇ ਵਾਰੇ ਰਾਜ ਕਾਜ ਛਡ, ਚਾਰ ਦਿਨ ਇਸ ਦੇ ਘਰ ਕੱਟਣ ਦਾ ਮਣਸ਼ਾ ਰਖਦਾ ਸੀ, ਪਰ--(ਕਵਲਾਂ ਨੂੰ) ਦੂਰ ਹੋ ਦੁਸ਼ਟ—ਕੋਈ ਹੈ? ਸਿਆਮਪਤੀ ਨੂੰ ਬੁਲਾਵੋ—ਇਹ ਹਤਿਆਰੀ ਉਨ੍ਹਾਂ ਨੂੰ ਵਰਣ ਦੇ ਯੋਗ ਨਹੀਂ—ਇਸਨੂੰ ਸੱਚੀ ਹੋਣ ਦਾ ਕੇਡਾ ਮਾਨ ਏ, ਬਸ ਇਸਦੀ ਸ਼ਾਦੀ ਇਸ ਦਾ ਮਾਨ ਈ ਕਰੇਗਾ—(ਗੇਂਦੀ ਤੇ ਰਾਧਾਂ ਨੂੰ) ਆਪਣੇ ਰਾਜ ਦਾ ਤੀਜਾ ਹਿੱਸਾ ਭੀ ਅਸੀ ਤੁਹਾਨੂੰ ਦੇਂਦੇ ਆਂ, ਤੁਸੀਂ ਦੋਵੇਂ ਰਾਜ ਭਾਗ ਸਾਂਭੋ, (ਤਾਜ ਫੜਾਉਂਦਾ ਏ) ਅਰ ਇਸ ਨੂੰ ਵੰਡ ਲਓ, ਅਸੀ ਇਕ ਸੌ ਸਾਥੀ ਸਰਦਾਰਾਂ ਸਮੇਤ ਵਾਰੀ ੨ ਤੁਹਾਡੇ ਪਾਸ ਰਹਵਾਂਗੇ। ਇਕ ਮਹੀਨੇ ਦੀ ਵਾਰੀ ਹੋਵੇਗੀ—(ਗ਼ੁਲਾਬ ਰਾਇ ਅਰ ਕੌਰ ਜੀ ਨੂੰ) ਰਾਜ ਪ੍ਰਬੰਧ ਸਭ ਤੁਸੀ ਕਰੋਗੇ ਮੈਂ ਕੇਵਲ ਨਾਮ ਨੂੰ ਬਾਦਸ਼ਾਹ ਹੋਵਾਂਗਾ।

ਹੀਰਾ ਜੀ:—ਬਾਦਸ਼ਾਹ ਸਰਕਾਰ—ਮੈਂ ਸਾਰੀ ਉਮਰ ਤੁਹਾਡੀ ਖਿਦਮਤ ਕੀਤੀ ਏ, ਤੁਹਾਨੂੰ ਪਿਤਾ ਵਤ ਜਾਣ ਪਿਆਰ ਕੀਤਾ ਤੇ ਪੂਜਿਆ ਏ, ਅਰਦਾਸਾਂ ਭੀ ਤੁਹਾਡਾ ਨਾਉਂ ਲੈ ਲੈ ਕੀਤੀਆਂ ਨੇ ਪਰ ਅਜ...........

ਲਾਲ:—ਬਸ—ਤੀਰ ਚਲ ਚੁਕਾ ਏ, ਹੁਣ ਕੌਣ ਏ ਜੋ ਮੋੜ ਲਿਆਵੇ ? ਆਪਣਾ ਬਚਾ ਚਾਹੀਏ ਮਤੇ ਲਗਦਾ ਹੋਵੇ।

ਹੀਰਾ ਜੀ:—ਲਗਣ ਦਿਓ ਛਾਤੀ ਤਿਆਰ ਏ—ਐ ਬੁਢੇ ਬਾਦਸ਼ਾਹ ਤੇਰੀ ਹੋਸ਼ ਟਿਕਾਣੇ ਨਹੀਂ, ਫਰਜ਼ ਵਾਲਿਆਂ ਨੂੰ ਆਪਣੇ ਫਰਜ਼ ਦੀ ਪਛਾਣ ਏ, ਮੇਰਾ ਫਰਜ਼ ਏ ਤੂੰ ਭੁਲੇਂ ਤਾਂ ਤੈਨੂੰ ਰਾਹੇ ਲਾਵਾਂ, ਇਹ ਨਾਂ ਸਮਝ ਕਿ ਮੈਂ ਡਰ ਜਾਂਵਾਗਾ—ਤੈਨੂੰ ਖੁਸ਼ਾਮਦ ਭਾਉਂਦੀ ਏ, ਅਸਲੀਅਤ ਤੇ ਸਚ ਤੋਂ ਅੰਨ੍ਹਾ ਹੋ ਚੁਕਾ ਏਂ, ਅਜੇ ਵਕਤ ਏ, ਸਮਝ, ਅਰ ਆਪਣੇ ਫੈਸਲੇ ਨੂੰ ਉਲਟ, ਫਿਰ ਪਛਤਾਵਾ ਹੋਵੇਗਾ। ਇਹ ਨਾ ਜਾਣ ਕਿ ਕਵਲਾਂ ਤੈਨੂੰ ਘਟ ਪਿਆਰ ਕਰਦੀ ਏ, ਭਰੇ ਭਾਂਡੇ ਵਜਦੇ ਨਹੀਂ ਹੁੰਦੇ; ਵਜਨਾਂ ਸਖਣਿਆਂ ਦਾ ਕੰਮ ਏ, ਹੋਸ਼ ਕਰ।

ਲਾਲ:—ਹੀਰੇ, ਚੁਪ ਰਹੋ, ਮਾਰ ਮੁਕਾਵਾਂਗਾ।

ਹੀਰਾ ਜੀ:—ਮੌਤ ਦੀ ਧਮਕੀ ? ਇਸ ਸਹੁਰੀ ਦਾ ਕੀ ਏ, ਮੇਰੀ ਜ਼ਿੰਦ ਕਦ ਦੀ ਤੇਰੀ ਹੋ ਚੁਕੀ ਏ, ਏਹ ਤੇਰੀ ਰਖਿਆ ਤੇਰੇ ਵੈਰੀਆਂ ਦਾ ਸਾਹਮਣਾ ਕਰਕੇ ਕਰਦੀ ਰਹੀ ਏ, ਅਜ ਏਹ ਤੇਰਾ ਸਾਹਮਣਾ ਕਰਦੀ ਏ, ਪਰ ਤੇਰੀ ਰਖਿਆ ਲਈ।

ਲਾਲ:—ਦੁਸ਼ਟ, ਅੱਖੀਓਂ ਦੂਰ ਹੋ ਜਾ।

ਹੀਰਾ ਜੀ:—ਲਾਲ, ਅੱਖਾਂ ਉਘੇੜ ਅਰ ਦੇਖ, ਕਿਉਂ ਅੰਨ੍ਹਾ ਹੁੰਨਾ ਏਂ ?

ਲਾਲ:—ਖਲੋ ਤੈਨੂੰ ਦੱਸਾਂ—(ਤਲਵਾਰ ਮਿਆਨੋ ਕੱਢਣ ਦੀ ਕਰਦਾ ਏ)

ਗੁਲਾਬ ਰਾਇ ਤੇ ਕੌਰ ਜੀ:—ਖਿਮਾਂ, ਮਹਾਰਾਜ ਖਿਮਾਂ !

ਹੀਰਾ ਜੀ:—ਨਹੀਂ ਨਹੀਂ ਮਾਰ, ਹਾਂ ਸਜਣਾਂ ਦੀਆਂ ਬਾਹੀਂ ਵੱਢ, ਵੈਰੀ ਹੱਥ ਦੇਹ—ਐ ਬਾਦਸ਼ਾਹ, ਆਪਣਾ ਫੈਸਲਾ ਉਲਟ, ਨਹੀਂ ਤੇ ਮੈਂ ਜੀਉਂਦੇ ਦਮ ਤਾਂਈ ਇਹੋ ਕਹੇਂਗਾ ਕਿ ਤੂੰ ਮਹਾਂ ਹੱਤਿਆ ਕੀਤੀ ਏ।

ਲਾਲ:—ਦੁਸ਼ਟ, ਸੁਣ, ਤੂੰ ਸਾਨੂੰ ਆਪਣੇ ਬਚਨ ਤੋਂ ਫਿਰ ਜਾਣ ਲਈ ਕਿਹਾ ਏ, ਇਸ ਲਈ ਤੇਰੀ ਸਜ਼ਾ ਇਹ ਹੈ ਕਿ ਪੰਜਾਂ ਦਿਨਾਂ ਦੇ ਅੰਦਰ ਆਪਣੀ ਤਿਆਰੀ ਕਰ ਅਰ ਛੇਵੇਂ ਦਿਨ ਦੇਸੋਂ ਬਾਹਰ ਹੋ ਜਾ। ਜੇ ਦਸਾਂ ਦਿਨਾਂ ਪਿਛੋਂ ਤੈਨੂੰ ਇਸ ਦੇਸ ਵਿਚ ਵੇਖਿਆ ਗਿਆ ਤਾਂ ਤੇਰੀ ਸਜ਼ਾ ਮੌਤ ਹੋਵੇਗੀ ਬਸ ਇਹ ਆਖਰੀ ਹੁਕਮ ਏ।

ਹੀਰਾ ਜੀ:—ਬਹੁਤ ਅੱਛਾ ਬਾਦਸ਼ਾਹ, ਜੇ ਤੇਰੀ ਏਹੋ ਮਨਸ਼ਾ ਏ, ਤਾਂ ਸਾਡੀ ਅਖੀਰੀ ਬੰਦਗੀ, ਜੇ ਇਸ ਦੇਸੋਂ ਨਿਕਾਲਾ ਏ ਤਾਂ ਹੋਰ ਦੇਸੀਂ ਅਜੇ ਉਜਾਲਾ ਏ। (ਕਵਲਾਂ ਨੂੰ) ਬੀਬੀ ਤੇਰਾ ਰੱਬ ਰਾਖਾ ਜੋ ਤੂੰ ਕੇਹਾ ਏ ਸੋਲਾਂ ਆਨੇ ਠੀਕ ਏ, ਸਚ ਨੂੰ ਭੈ ਨਹੀਂ (ਗੇਂਦੀ ਤੇ ਰਾਧਾਂ ਨੂੰ) ਭੈਣੋਂ ਜੋ ਕਿਹਾ

ਜੇ, ਕਰਕੇ ਵਿਖਾਣਾ ਤੇ ਆਪਣੇ ਕਹੇ ਨੂੰ ਫਲ ਲਾਉਣਾ।
(ਸਾਰਿਆਂ ਨੂੰ).

ਸਭ ਚਲੋ ਚਲੀ ਦੇ ਮੇਲੇ ਨੇ।
ਨਹੀਂ ਥੋੜੇ ਜੰਗਲ ਬੇਲੇ ਨੇ।
ਜਿਥੇ ਸਾਡੇ ਹੁਣ ਟਿਕਾਣੇ ਨੇ।
ਓਥੇ ਕੋਈ ਫੁੱਲ ਕੁਮਾਣੇ ਨੇ।
ਅਸੀ ਓਹੋ, ਹੋਰ ਨ ਹੋਣਾ ਏ।
ਜਾ ਦੇਸ ਬਿਗਾਨੇ ਭੌਣਾ ਏ।
ਸਾਈਂ ਭਲਾ ਲੋਚਾਣਾ ਏ।
ਤੇ ਸੱਚੋ ਸਚ ਸੁਣਾਣਾ ਏ।

[ਹੀਰਾ ਜੀ ਨਿਕਲ ਜਾਂਦਾ ਏ.

[ਰਾਮ ਸਿੰਹੁ ਸਿਆਮਪਤੀ ਤੇ ਰਘਵੰਸ ਰਾਇ ਆ ਜਾਂਦੇ ਨੇ,

ਰਾਮ ਸਿੰਹੁ:—ਮਹਾਰਾਜ, ਸਿਆਮਪਤੀ ਤੇ ਰਘਵੰਸ ਰਾਇ ਹਾਜਰ ਨੇ।

ਲਾਲ:—ਰਘਵੰਸ ਰਾਇ, ਪਹਿਲੋਂ ਅਸੀ ਤੁਹਾਨੂੰ ਪੁਛਦੇ ਹਾਂ ਕਿ ਤੁਸੀ ਸਾਡੀ ਲੜਕੀ ਨੂੰ ਕਿੰਨ੍ਹਾਂ ਸ਼ਰਤਾਂ ਤੇ ਵਿਆਹੁਣ ਵਾਸਤੇ ਤਿਆਰ ਹੋ ?

ਰਘਵੰਸ ਰਾਇ:—ਮਹਾਰਾਜ, ਜੇਹੜੀ ਤ੍ਰਿਹਾਈ ਦੇਸ ਦੀ ਆਪ ਨੇ ਕਵਲਾਂ ਦੀ ਵੰਡ ਵਿਚ ਰਖੀ ਹੈ, ਓਹ ਤੇ ਆਪ ਜ਼ਰੂਰ ਦਿਓਗੇ ਹੀ।

ਲਾਲ:—ਰਾਇ ਜੀ—ਜਦ ਅਸੀ ਉਸ ਤੇ ਖੁਸ਼ ਸੀ, ਉਸ ਦੀ ਵੰਡ ਵਿਚ ਠੀਕ ਈ ਰਾਜ ਦਾ ਤੀਜਾ ਭਾਗ ਰਖਿਆ

ਹੋਇਆ ਸੀ, ਪਰ ਹੁਣ ਓਹ ਉਸ ਮੁੱਲ ਦੀ ਨਹੀਂ ਰਹੀ, ਔਹ ਤਕ ਲੌ, ਤੁਹਾਡੇ ਸਾਹਮਣੇ ਖੜੀ ਹੈ, ਇਹੋ ਬੁਤ ਦਾ ਬੁਤ ਹੈ ਤੇ ਇਹ ਬੁਤ ਵੀ ਸਾਡੀ ਨਰਾਜ਼ਗੀ ਦਾ ਪਾਤਰ ਹੋ ਚੁਕਾ ਹੈ। ਹੋਰ ਨ ਕੋਈ ਦਾਜ ਨ ਦਾਉਣ, ਜੇ ਮਨਜ਼ੂਰ ਹੈ ਤਾਂ ਓਹ ਖੜੀ ਹੈ ਲੈ ਜਾਓ ਓਹ ਤੁਹਾਡੀ ਹੈ।

ਰਘਵੰਸ ਰਾਇ:—ਮਹਾਰਾਜ, ਕੀ ਕਵ੍ਹਾਂ ?

ਲਾਲ:—ਐਸ ਵੇਲੇ ਉਸਦਾ ਨ ਕੋਈ ਸਜਣ ਹੈ ਨ ਸਰਬੰਧੀ, ਸਾਥੋਂ ਵੀ ਓਹ ਬੇ-ਦਖਲ ਹੋ ਚੁਕੀ ਹੈ। ਹਾਂ, ਦੁਪਰਿਆਰੀ ਹੋ ਚੁਕੀ ਹੈ, ਸਾਡੀ ਨਜ਼ਰੋਂ ਗਿਰ ਚੁਕੀ ਹੈ। ਤੁਹਾਡੀ ਮਰਜ਼ੀ, ਉਸ ਨੂੰ ਵਰੋ ਯਾ ਛਡੋ ਤੁਹਾਨੂੰ ਪੂਰੀ ਖੁਲ੍ਹ ਹੈ।

ਰਘਵੰਸ ਰਾਇ:—ਇਨ੍ਹਾਂ ਸ਼ਰਤਾਂ ਤੇ ਦਾਸ ਇਸਨੂੰ ਵਰਣ ਤੋਂ ਖਿਮਾਂ ਮੰਗਦਾ ਹੈ।

ਲਾਲ:—ਬਹੁਤ ਚੰਗਾ, ਅਸੀ ਤੁਹਾਨੂੰ ਸਚ ੨ ਦਸ ਦਿਤਾ ਹੈ ਤੇ ਤੁਸੀ ਸਿਆਮਪਤੀ ਜੀ, ਅਸੀ ਨਹੀਂ ਚਾਹੁੰਦੇ ਕਿ ਤੁਹਾਡੇ ਜੇਹੇ ਵਡੇ ਰਾਜੇ ਇਸ ਨਾਲਾਇਕ ਨੂੰ ਜੋ ਤੁਹਾਡੇ ਬਿਲਕੁਲ ਯੋਗ ਨਹੀਂ ਹੈ ਵਰੋ, ਹਛਾ ਹੋਵੇ ਜੇ ਆਪ ਇਸ ਖਿਆਲ ਨੂੰ ਛਡ ਦੇਵੋ।

ਸਿਆਮਪਤੀ:—ਇਹ ਬੜੀ ਹੀ ਹੈਰਾਨੀ ਦੀ ਗੱਲ ਹੈ, ਪਲੋ ਪਲੀ ਵਿਚ ਕੀ ਹੋ ਗਿਆ ? ਕਵਲਾਂ ਤੁਹਾਡੀ ਸਭ ਤੋਂ ਪਿਆਰੀ ਸਪੁਤ੍ਰੀ ਤੁਹਾਡੇ ਬੁਢੇ ਵਾਰੇ ਦੀ ਟੋਹਣੀ ਸੀ, ਤੁਸੀ ਇਸ ਨੂੰ ਸਲਾਹੁੰਦੇ ਨ ਰਜਦੇ, ਪਰ ਹੁਣ ਇਕੋ ਵੇਰ ਤੁਹਾਡੀ

ਨਜ਼ਰ ਵਿਚ ਉਹ ਇਤਨੀ ਡਿਗ ਗਈ ਹੈ ਇਸ ਦਾ ਜ਼ਰੂਰ ਕੋਈ ਵੱਡਾ ਕਾਰਨ ਹੈ, ਇਸ ਨੇ ਜ਼ਰੂਰ ਕੋਈ ਅਜੇਹਾ ਅਕਹਿ ਅਪਰਾਧ ਕੀਤਾ ਹੈ ਕਿ ਇਹ ਇਤਨੀ ਆਪਦੇ ਮਨੋਂ ਲਹਿ ਗਈ ਏ।

ਕਵਲਾਂ.—ਜੀ ਕਿਰਪਾ ਕਰਕੇ ਮੇਰਾ ਅਪਰਾਧ ਤੇ ਦੱਸ ਦਿਓ, ਮੈਂ ਕੋਈ ਅਜੇਹਾ ਕੁਕਰਮ ਚੋਰੀ ਯਾਰੀ ਆਦਿਕ ਨਹੀਂ ਕੀਤਾ, ਜਿਸ ਨਾਲ ਮੇਰੇ ਚਾਲ ਚਲਨ ਤੇ ਕਿਸੇ ਤਰ੍ਹਾਂ ਦਾ ਧੱਬਾ ਆਵੇ। ਹਾਂ,ਜੇ ਮੂੰਹ ਸੁਆਰ ੨ ਮਿਠੋਮਾਸੀ ਬਣ; ਮੈਂ ਗਲਾਂ ਨਹੀਂ ਕਰ ਸਕਦੀ ਤਾਂ ਇਸ ਵਿਚ ਮੇਰਾ ਕੋਈ ਕਸੂਰ ਨਹੀਂ, ਮੇਰਾ ਸੁਭੱਾ ਈ ਅਜੇਹਾ ਏ, ਮੈਂ ਜੋ ਕਹਿਣਾ ਹੁੰਦਾ ਏ, ਪਹਿਲੋਂ ਕਰਕੇ ਵਿਖਾ ਦੇਂਦੀ ਆਂ। ਮੈਥੋਂ ਇਹ ਨਹੀਂ ਹੋ ਆਉਂਦਾ ਕਿ ਤੁਹਾਡੇ ਪਲ ਭਰ ਦੇ ਜੀ ਸਰਸੇ ਕਰਨ ਲਈ ਵੇਹਲੀਆਂ ਫੜਾਂ ਪਈ ਮਾਰਾਂ,ਸਚ ਨੂੰ ਡੌਂਡੀ ਪਿੱਟਨ ਦੀ ਲੋੜ ਨਹੀਂ।

ਲਾਲ:—ਚੰਗਾ ਹੁੰਦਾ ਜੇ ਅਜੇਹੀ ਨਾ ਈ ਜੰਮਦੀ।

ਸਿਆਮਪਤੀ:—ਬਸ ਏਤਨੀ ਈ ਗੱਲ ਏ ? ਇਹ ਤੇ ਕਿਸੇ ਦਾ ਸੁਭੱਾ ਕਿਵੇਂ, ਕਿਸੇ ਦਾ ਕਿਵੇਂ। ਮੈਂ ਕੁਝ ਹੋਰ ਈ ਸਮਝ ਬੈਠਾ ਸੀ। ਕਿਉਂ ਰਘਵੰਸ ਰਾਇ ਜੀ ਤੁਹਾਡੀ ਕੀ ਸਲਾਹ ਏ ? ਓਹ ਪਿਆਰ ਦੀ ਸਾਂਝ ਨਹੀਂ ਜਿਸ ਸਾਂਝ ਵਿਚ ਮਾਇਆ ਪਦਾਰਥ ਦਾ ਸਵਾਲ ਆ ਜਾਵੇ, ਪਿਆਰ ਤਦ ਏ ਜੇ ਨਿਰੀ ਪਿਆਰ ਵਾਲੇ ਦੀ ਸੱਧਰ ਹੋਵੇ।

ਰਘਵੰਸ ਰਾਇ:—ਮੇਰੇ ਪੂਜਨੀਯ ਬਾਦਸ਼ਾਹ ਜੀ, ਮੈਂ ਕਵਲਾਂ ਨੂੰ ਵਰਨ ਨੂੰ ਤਿਆਰ ਹਾਂ, ਜੇਕਰ ਆਪ ਓਹੋ ਉਸਦਾ ਹਿਸਾ ਦਾਜ ਵਜੋਂ ਦੇਵੋ।

ਲਾਲ:—ਭਾਈ ਸਾਡੀ ਵਲੋਂ ਤਾਂ ਸੁੱਕਾ ਜਵਾਬ ਹਈ, ਜੀਅ ਚਾਹੇ ਵਰ, ਜੀ ਚਾਹੇ ਨ ਵਰ।

ਰਘਵੰਸ ਰਾਇ:—ਕਵਲਾਂ, ਤਾਂ ਤੂੰ ਨਿਰਾ ਆਪਣਾ ਬਾਪੁ ਹੀ ਹਾਰ [illegible] ਬੈਠੀ, ਹੁਣ ਪਤੀ ਤੋਂ ਵੀ ਹੱਥ ਧੋ ਛਡ।

[illegible]—ਮੈਂ ਅਜੇਹੇ ਪੁਰਸ਼ ਨੂੰ—ਜਿਸਨੂੰ ਆਪਣੀ [illegible] ਉਸ ਪਿਆਰੀ ਦੇ ਪਦਾਰਥ ਨਾਲ ਵੇਰ [illegible] ਆਪਣਾ ਪਤੀ ਬਣਾਉਣ ਲਈ ਤਿਆਰ ਨਹੀਂ।

ਸਿਆਮਪਤੀ:—ਵਾਹ ਮੇਰੇ ਕਵਲ, ਮੈਂ ਤੇਰਾ ਭਉਰਾ ਹੋ ਚੁਕਾ, ਤੂੰ ਗਰੀਬ ਨਹੀਂ ਤੂੰ ਤੇ ਲਾਲਾਂ ਸਿਰ ਲਾਲ ਹੈਂ, ਜਿਸਦੀ ਕਦਰ ਮੇਰੀ ਜੌਹਰੀ ਅਖ ਹੀ ਕਰ ਸਕਦੀ ਏ। ਕਉਣ ਕਹਿ ਸਕਦਾ ਏ ਤੂੰ ਛੁੱਟੜ ਏਂ? ਤੇਰੇ ਜੇਹੀ ਲਖਾਂ 'ਚਿ ਕੋਈ ਹੋਵੇ, ਇਨ੍ਹਾਂ ਲੋਕਾਂ ਨੂੰ ਤੇਰੀ ਕੀ ਪਛਾਣ ਏ? ਤੂੰ ਅਜ ਤੋਂ ਸਿਆਮਪਤੀ ਦੀ ਪਿਆਰੀ ਮਲਕਾ ਸਿਆਮ ਦੇਸ ਦੀ ਪਟਰਾਣੀ ਏਂ—ਹਾਇ! ਇਹ ਕੇਹੀ ਕਸਕ ਵੱਜੀ ਏ—ਹਾਂ, ਤੂੰ ਕੇਡੀ ਪਿਆਰੀ ਹੋ ਗਈ ਏਂ, ਆ ਸਿਆਮ ਦੀ ਪਟਰਾਣੀ ਤੂੰ ਮੇਰੀ ਰਾਹ ਦਿਖਾਉਣ ਹਾਰੀ ਹੋ, ਪਰ ਪਹਿਲੋਂ ਇਨ੍ਹਾਂ ਆਪਣੇ ਸਰਬੰਧੀਆਂ ਤੋਂ—ਜੋ ਅਜ ਤੋਂ ਤੇਰੇ ਸਰਬੰਧੀ ਨਹੀਂ ਰਹੇ—ਸਦਾ ਲਈ ਛੁਟੀ ਲੈ।

ਲਾਲ:—ਸਿਆਮਪਤੀ, ਤੂੰ ਸਾਡੀ ਦੁਰਕਾਰੀ ਹੋਈ

ਧੀ ਨੂੰ ਕਬੂਲਿਆ ਏ, ਹਛਾ, ਅਸੀ ਅਜ ਤੋਂ ਸਮਝਾਂਗੇ ਪਈ ਇਹ ਜੰਮਦੀ ਈ ਮਰ ਗਈ ਸੀ, ਜਾਂ ਜੰਮੀ ਹੀ ਨ ਸੀ, ਬਸ ਅਸੀ ਹੁਣ ਇਸ ਦਾ ਕਦੀ ਮੂੰਹ ਨਹੀਂ ਵੇਖਣਾ, ਆਓ ਰਘਵੰਸ ਰਾਇ ਤੇ ਦੂਜੇ ਸਾਰੇ ।

{ ਬਾਦਸ਼ਾਹ, ਰਘਵੰਸ ਰਾਇ, ਗੁਲਾਬ ਰਾਇ, ਕੌਰ ਜੀ ਤੇ ਨੌਕਰ ਆਦਿਕ ਚਲੇ ਜਾਂਦੇ ਨੇ।

ਸਿਆਮਪਤੀ:—ਆਪਣੀਆਂ ਭੈਣਾਂ ਤੋਂ ਵਿਦਿਆ ਹੋਵੋ ।

ਕਵਲਾਂ:—ਮੇਰੇ ਪਿਓ ਜਾਈਓ, ਕਵਲਾਂ ਤੁਹਾਨੂੰ ਸਦਾ ਲਈ ਛੋੜ ਚਲੀ ਏ, ਮੈਂ ਤੁਹਾਨੂੰ ਹਛੀ ਤਰ੍ਹਾਂ ਜਾਣਦੀ ਆਂ, ਪਰ ਹੁਣ ਤੁਹਾਨੂੰ ਕੀ ਕਵ੍ਹਾਂ, ਪਿਤਾ ਜੀ ਦੀ ਸੇਵਾ ਹਛੀ ਤਰ੍ਹਾਂ ਕਰਨੀ, ਮੈਂ ਅਸਮਰਥ ਆਂ, ਨਹੀਂ ਤੇ ਉਨ੍ਹਾਂ ਲਈ ਕਿਸੇ ਵਧੇਰੇ ਚੰਗੀ ਜਗਾ ਦਾ ਬਾਨ੍ਹਣੂ ਬੰਨ੍ਹਦੀ, ਹਛਾ ਰੱਬ ਤੁਹਾਨੂੰ ਸੁਮੱਤਿ ਦੇਵੇ।

ਗੋਂਦੀ:—ਚਲ ਨੀ ਚਲ ਸਾਨੂੰ ਮਤੀਂ ਦੇਂਨੀ ਏਂ !

ਰਾਧਾਂ:—ਤੂੰ ਆਪਣੇ ਖਸਮ ਨੂੰ ਰਾਜੀ ਕਰ, ਗੁਸਤਾਖਾਂ ਦਾ ਇਹੋ ਹਾਲ ਈ ਚਾਹੀਦਾ ਏ ।

ਕਵਲਾਂ:—ਹਛਾ ਸਮਾਂ ਪੜਦੇ ਪਾੜੇਗਾ ਤੇ ਦਸੇਗਾ ਕਿ ਤੁਸੀਂ ਕੀ ਹੋ—ਵਧੋ ਫੁਲੋ ।

[ਸਿਆਮਪਤੀ ਤੇ ਕਵਲਾਂ ਜਾਂਦੇ ਨੇ

ਗੋਂਦੀ:—ਭੈਣ ਰਾਧਾਂ, ਮੈਂ ਤੇਰੇ ਨਾਲ ਆਪਣੇ ਦੋਹਾਂ ਦੇ ਮੁਤਅੱਲਕ ਕੁਝ ਗੱਲਾਂ ਕਰਨੀਆਂ ਨੇ । ਬਾਦਸ਼ਾਹ ਅਜ ਏਥੋਂ ਕੂਚ ਕਰੇਗਾ !

ਰਾਧਾਂ:—ਹਾਂ ਜ਼ਰੂਰ, ਇਹ ਮਹੀਨਾ ਤੇਰੇ ਪਾਸ ਅਤ
ਫਿਰ ਮੇਰੇ ਪਾਸ।

ਗੇਂਦੀ:—ਪਰ ਵੇਖੇਂ ਨਾਂ, ਬੁਢੇ ਬਾਦਸ਼ਾਹ ਦੇ ਫਿਰਦਿਆਂ
ਪਤਾ ਨਹੀਂ ਲਗਾ, ਇਹ ਕਵਲਾਂ ਨੂੰ ਸਾਡੇ ਸਾਰਿਆਂ ਨਾਲੋਂ ਵਧ
ਪਿਆਰ ਕਰਦਾ ਸੀ, ਪਰ ਹੋਸ਼ ਟਿਕਾਣੇ ਨਹੀਂ ਸੂ, ਇਸੇ ਲਈ
ਅਲ ਪਲ ਵਿਚ ਸਭ ਕੁਝ ਭੁਲ ਗਿਆ ਏ।

ਰਾਧਾਂ:—ਸਤਰਿਆ ਬਹੱਤਰਿਆ ਗਿਆ ਏ, ਹੋਰ ਕੋਈ
ਗਲ ਨਹੀਂ, ਉਸ ਨੂੰ ਆਪਣਾ ਆਪ ਬੀ ਨਹੀਂ ਸੁਝਦਾ।

ਗੇਂਦੀ:—ਏਨਾ ਈ ਨਹੀਂ ! ਅਗਲੀ ਉਮਰੇ ਕੇਹੜਾ ਘਟ
ਖ਼ੁਸ਼ਾਮਦ ਪਸੰਦ ਸੀ, ਏਨ ਕਦੇ ਬੀ ਸੋਚ ਤੋਂ ਕੰਮ ਨਹੀਂ ਲਿਆ
ਤੇ ਹੁਣ ਬੁਢਾਪਾ ਹੋਇਆ, ਸਾਨੂੰ ਵੀ ਇਸ ਦੀਆਂ ਬੁਹ
ਦੀਆਂ ਕਮਜ਼ੋਰੀਆਂ ਤੋਂ ਸੰਭਲਕੇ ਤੁਰਨ
ਲੋੜੀਦਾ ਏ।

ਰਾਧਾਂ:—ਵੇਖਿਆ ! ਵਿਚਾਰੇ ਹੀਰਾ ਜੀ ਨੂੰ ਕਿਵੇਂ ਦੇ
ਨਿਕਾਲਾ ਦਿਤਾ ਸੂ, ਭਲਾ ਉਸਦਾ ਕੀ ਕਸੂਰ ? ਏਹੋ ਜੇਹੀਆ
ਗਲਾਂ ਦਾ ਬਾਹਲਾ ਈ ਡਰ ਏ !

ਗੇਂਦੀ—ਤੇ ਫਿਰ ਸਿਆਮਪਤੀ ਵੀ ਗੁਸੇ ਈ ਗਿਆ
ਏ, ਇਸਦਾ ਨਤੀਜਾ ਵੀ ਚੰਗਾ ਨਹੀਂ ਹੋਣ ਲਗਾ, ਸਾਨੂੰ ਦੋ
ਨੂੰ, ਜੋ ਵੀ ਕਰੀਏ, ਰਲ ਕੇ ਕਰਨਾ ਲੋੜੀਦਾ ਏ, ਨਹੀਂ
ਇਸ ਰਾਜ ਭਾਗ ਨੂੰ ਲੈਕੇ ਸੁਖ ਦਾ ਸਾਹ ਨਹ
ਆਉਣ ਲਗਾ।

ਰਾਧਾਂ:—ਹਛਾ ਫਿਰ ਸੋਚਾਂਗੀਆਂ !

ਗੇਂਦੀ:—ਹਾਂ ਜ਼ਰੂਰ,ਪਰ ਜੋ ਕਰਨਾ ਹੋਵੇ ਛੇਤੀ ਕਰੀਏ, ਤੱਤੇ ਲੋਹੇ ਨੂੰ ਸੱਟ ਸੌਖੀ ਵੱਜਦੀ ਏ ।

[ਚਲੀਆਂ ਜਾਂਦੀਆਂ ਨੇ

——o——

## ਝਾਕੀ ਦੂਜੀ

ਅਸਥਾਨ { ਰਾਮ ਸਿੰਹੁ ਦੇ ਘਰ ਦਾ ਹਾਲ ਕਮਰਾ !

[ਊਦੇ ਸਿੰਹੁ ਇਕ ਚਿਠੀ ਹਥ ਵਿਚ ਲਈ ਆਉਂਦਾ ਏ]

ਊਦੇ ਸਿੰਹੁ:—ਸ਼ੇਹ ! ਵੇਖੋ ਜਗਤ ਦਾ ਮੂਰਖ-ਪੁਣਾ: ਕੁਦਰਤ ਨੇ ਤੀਵੀਂ ਤੇ ਮਰਦ ਵਖੋ ਵਖਰੇ ਬੁੱਤਾਂ ਵਿਚ ਇਸੇ ਲਈ ਘੜੇ ਨੇ ਕਿ ਇਨ੍ਹਾਂ ਦੇ ਸੰਜੋਗ ਤੋਂ ਖਲਕਤ ਪੈਦਾ ਹੋ ਸਕੇ, ਪਰ ਲੋਕ ਕੇਡੇ ਕਮਲੇ ਨੇ; ਇਨ੍ਹਾਂ ਵਿਆਹ ਸ਼ਾਦੀਆਂ ਦੀਆਂ ਰਸਮਾਂ ਦੇ ਨਵੇਕਲੇ ਢਕਵੰਜ ਘੜ ਰਖੇ ਨੇ,ਜਿਵੇਂ ਇਹ ਰਸਮਾਂ ਕੀਤੇ ਬਿਨਾਂ ਪੁੱਤ ਈ ਨਹੀਂ ਜੰਮਦੇ। ਵਿਆਹੀਆਂ ਨੂੰ ਕੀ ਲਾਲ ਲਗ ਜਾਂਦੇ ਨੇ ਜੋ ਉਨ੍ਹਾਂ ਦੇ ਜਣੇ ਬਾਲ ਜਾਇਜ਼ ਮੰਨੇ ਜਾਂਦੇ ਨੇ ਤੇ ਜੇ ਕੁਵਾਰੀ ਦੇ ਢਿਡੋਂ ਬਾਲ ਜੰਮ ਪਵੇ ਤਾਂ ਕਹਿੰਦੇ ਨੇ ਇਹ ਹਰਾਮ ਦਾ ਏ। ਵੇਖੋ ਏਨ੍ਹਾਂ ਦੀ ਮਤ ਮਾਰੀ, ਕੁਦਰਤੀ ਨਿਯਮ ਨਾਲੋਂ ਆਪਣੇ ਰਚੇ ਢਕਵੰਜ ਨੂੰ ਚੰਗਾ ਜਾਣਦੇ ਨੇ। ਭਲਾ ਮੈਂ ਕਿਹੜੀ ਗੱਲ ਵਿੱਚ ਸੁੰਦਰ ਸਿੰਹੁ

ਨਾਲੋਂ ਘਟ ਆਂ? ਜੇਹੇ ਹਡ ਪੈਰ,ਨਕ ਮੂੰਹ ਮੱਥਾ ਓਸਦਾ ਏ
ਓਹੋ ਜੇਹਾ ਮੇਰਾ ਏ। ਜੇ ਮੈਂ ਉਸ ਨਾਲੋਂ ਤਕੜਾ ਤੇ ਸੋਹ
ਨਹੀਂ ਤਾਂ ਭੈੜਾ ਵੀ ਤਾਂ ਕਿਸੇ ਗੱਲੇ ਨਹੀਂ; ਤਾਂ ਫਿਰ ਕੇਹ
ਗੱਲ ਏ ਜੋ ਓਹ ਮੇਰੇ ਪਿਓ ਦੀ ਸਾਰੀ ਜਾਇਦਾਦ ਦ
ਵਾਰਸ ਬਣੇ ਤੇ ਮੈਂ ਐਵੇਂ ਹੀ ਰਵ੍ਹਾਂ? ਏਸੇ ਲਈ ਕਿ ਓਹ ਮੈਥੋਂ
ਕੁਝ ਮਹੀਨੇ ਵਡਾ ਏ ਤੇ ਮੇਰੇ ਪਿਓ ਦੀ ਵਿਆਹੀ ਹੋਈ ਤੀਵੀਂ
ਵਿਚੋਂ ਏ ਤੇ ਮੈਂ ਕੁਵਾਰੀ ਵਿਚੋਂ ਜੰਮਿਆ ਹੋਇਆ ਆਂ!
ਬੱਲੇ ਓਏ ਹਲਾਲ ਦਿਆ ! ਇਹ ਚਿੱਠੀ ਤੇਰਾ ਹਲਾਲ
ਪੂਣਾ ਕੱਢੇਗੀ, ਜੇ ਮੇਰਾ ਦਾਅ ਚਲ ਗਿਆ ਤਾਂ ਹਰਾ
ਹਲਾਲ ਇਕ ਕਰ ਦਿਆਂਗਾ। ਨਹੀਂ ਨਹੀਂ, ਹਰਾ
ਨੂੰ ਹਲਾਲ ਕਰ ਦਿਖਾਵਾਂਗਾ। ਯਾ ਹਰਾਮੀਆਂ ਦੇ ਪੀਰ
ਤੇਰੀ ਜੈ ਹੋਵੇ !

[ਰਾਮ ਸਿੰਹੁ ਆ ਜਾਂਦਾ ਏ

ਰਾਮ ਸਿੰਹੁ:—ਓਹੋ! ਹੀਰਾ ਜੀ ਨੂੰ ਦੇਸ ਨਿਕਾਲਾ!
ਸਿਆਮਪਤੀ ਰੋਹ ਭਰਿਆ ਗਿਆ ਏ ਤੇ ਬਾਦਸ਼ਾਹ ਵ
ਆਪਣਾ ਤਾਜ-ਤਖ਼ਤ ਗਵਾ ਪਰਅਧੀਨ ਬਣ, ਅੱਜੋ ਈ
ਚਲਿਆ ਗਿਆ ਏ ਤੇ ਇਹ ਸਭ ਕੁਝ ਪਲ ਦੀ ਪਲ
ਵਿਚ। ਉਦੇ ਸਿੰਹੁ! ਕੀ ਗੱਲ ਏ ਕੋਈ ਨਵੀਂ ਖ਼ਬਰ ?

ਊਦੇ ਸਿੰਹੁ:—ਮਹਾਰਾਜ ਜੀ ਕੋਈ ਖਾਸ ਗੱਲ ਨਹੀਂ।

[ਚਿਠੀ ਛੇਤੀ ੨ ਲੁਕਾਉਂਦਾ ਏ

ਰਾਮ ਸਿੰਹੁ:—ਏਡੀ ਕਾਹਲੀ ਇਹ ਕਾਗਜ਼ ਕਿਉਂ
ਲੁਕਾਉਂਦੇ ਓ ?

ਊਦੇ ਸਿੰਹੁ:—ਕੋਈ ਖ਼ਾਸ ਖ਼ਬਰ ਨਹੀਂ, ਮਹਾਰਾਜ।

ਰਾਮ ਸਿੰਹੁ:—ਤੂੰ ਕੀ ਪੜ੍ਹਦਾ ਪਿਆ ਸੈਂ ?

ਊਦੇ ਸਿੰਹੁ:—ਕੁਝ ਨਹੀਂ ਮਹਾਰਾਜ ।

ਰਾਮ ਸਿੰਹੁ:—ਨਹੀਂ, ਜੇ ਇਹ ਗੱਲ ਸੀ ਤਾਂ ਇਤਨੀ ਕਾਹਲੀ ੨ ਲੁਕਾਉਣ ਦੀ ਕੀ ਲੋੜ ਸੀ, ਲਿਆ ਬੱਚੂ ਵਿਖਾਲ ਤਾਂ ਸਹੀ, ਜੇ ਕੁਝ ਨ ਲਿਖਿਆ ਹੋਇਆ ਤਾਂ ਮੈਨੂੰ ਐਨਕਾਂ ਲਾਉਣ ਦੀ ਲੋੜ ਨ ਪੈਸੀ।

ਊਦੇ ਸਿੰਹੁ:—ਮਹਾਰਾਜ ਮੈਂ ਖਿਮਾ ਮੰਗਦਾ ਆਂ। ਇਹ ਮੇਰੇ ਵੱਡੇ ਭਰਾ ਦੀ ਚਿੱਠੀ ਏ, ਮੈਂ ਅਜੇ ਸਾਰੀ ਨਹੀਂ ਪੜ੍ਹੀ ਤੇ ਜਿਤਨੀ ਪੜ੍ਹੀ ਏ ਤੁਹਾਡੇ ਵੇਖਣ ਜੋਗ ਨਹੀਂ ਜਾਪਦੀ ।

ਰਾਮ ਸਿੰਹੁ:—ਓਇ ਤੂੰ ਵਿਖਾ ਤੇ ਸਹੀ, ਕੇਹੀ ਕੌੜੀ ਗੱਲ ਏ ।

ਊਦੇ ਸਿੰਹੁ:—ਸਮਝ ਨਹੀਂ ਆਉਂਦੀ, ਕੀ ਕਰਾਂ । ਖਿਮਾਂ ਕਰਦੇ ਤਾਂ ਚੰਗਾ ਸੀ, ਪਰ ਛੁਟਕਾਰਾ ਕਿਸੇ ਗੱਲੇ ਨਹੀਂ, ਵਿਖਾਵਾਂ ਤਦ ਵੀ ਮਾੜਾ, ਜੇ ਨ ਵਿਖਾਵਾਂ ਤਾਂ ਤੁਸੀਂ ਗੁੱਸਾ ਕਰੋਗੇ।

ਰਾਮ ਸਿੰਹੁ:—ਲਿਆ ਲਿਆ ਬੱਚੂ, ਐਡੀ ਜ਼ਿੱਦ ਨਹੀਂ ਕਰੀਦੀ।

ਊਦੇ ਸਿੰਹੁ:—ਐਹ ਲੌ ਫਿਰ, ਪਰ ਇਹ ਨ ਸਮਝ ਲੈਣਾ ਜੋ ਸੁੰਦਰ ਸਿੰਹੁ ਸਚ ਮੁਚ ਅਜਿਹਾ ਏ, ਇਹ

ਸ਼ਾਇਦ ਉਸਨੇ ਮੇਰਾ ਪਰਤਾਵਾ ਲੈਣ ਲਈ ਲਿਖ
ਹੋਣੀ ਏ ।

ਰਾਮ ਸਿੰਹ:—(ਪੜ੍ਹਦਾ ਏ) "ਮੈਨੂੰ ਤੇ ਏਹ ਚੰਗਾ ਨਹੀ
ਲੱਗਦਾ, ਜਵਾਨੀ ਦੇ ਚਾਰ ਦਿਨ ਮੌਜ ਲੈਣ ਦੇ ਹੁੰਦੇ ਨੇ
ਪਰ ਅਸੀ ਬੁੱਢਿਆਂ ਦੇ ਮੁਥਾਜ ਹੁੰਨੇ ਆਂ, ਪਾ ਪੈਸ
ਖਰਚਣ ਨੂੰ ਵੀ ਇਨ੍ਹਾਂ ਨੂੰ ਪੁਛਣਾ ਪੈਂਦਾ ਏ, ਨ ਇ
ਮਰਨ ਮਗਰੋਂ ਲਹਿਣ ਤੇ ਨ ਅਸੀ ਕੋਈ ਮੌਜ ਦੀ ਘੜ
ਵੇਖੀਏ, ਪਰ ਸਾਡਾ ਈ ਕਸੂਰ ਏ, ਅਸੀ ਅਕਲ ਵਾ
ਹੋਈਏ ਤਾਂ ਏਨ੍ਹਾਂ ਦਾ ਕੀ ਜ਼ੋਰ ਏ। ਸਾਨੂੰ ਚਾਹੀਦਾ ਏ ਜੇ
ਮਿਲਕੇ ਸਲਾਹ ਕਰੀਏ, ਜੇ ਤੇਰੀ ਮੇਰੀ ਇਕ ਸਲਾ
ਹੋ ਜਾਏ ਤਾਂ ਮੈਂ ਤੇਰੇ ਨਾਲ ਜ਼ਬਾਨ ਕਰਨਾ ਆਂ ਕਿ
ਤੈਨੂੰ ਆਪਣੇ ਬਾਪ ਦੇ ਵਿਰਸੇ ਵਿਚੋਂ ਪੂਰਾ ਅੱ
ਦੇਵਾਂਗਾ ਅਰ ਇਹ ਵੀ ਮੇਰਾ ਜ਼ੁੰਮਾ ਰਿਹਾ ਕਿ ਬਾ
ਨੂੰ ਅਜੇਹੀ ਨੀਂਦਰੇ ਸੁਲਾਵਾਂਗਾ ਕਿ ਮੁੜਕੇ ਜਾਗਣ
ਦੀ ਲੋੜ ਨ ਪਵੇ।" ਹੂੰ! ਇਹ ਸੁੰਦਰ ਸਿੰਹੁ ਦੀ ਲਿਖਤ
ਏ ? ਇਹ ਉਸਦੇ ਖਿਆਲ ਨੇ ? ਕਿਸ ਤੈਨੂੰ ਦਿਤੀ ਏ ?
ਤੈਂ ਕਦੋਂ ਦਿਤੀ ਏ ?

ਊਦੇ ਸਿੰਹੁ:—ਮਹਾਰਾਜ, ਏਹ ਮੈਨੂੰ ਦਿਤੀ ਕਿਸੇ ਨਹੀਂ,
ਏਹ ਮੇਰੇ ਨਿਜ ਦੇ ਕਮਰੇ ਵਿਚ ਪਈ ਸੀ।

ਰਾਮ ਸਿੰਹੁ:—ਪਰ ਤੂੰ ਲਿਖਤ ਪਛਾਣਦਾ ਏਂ ? ਉ
ਦੀ ਈ ਏ ?

ਊਦੇ ਸਿੰਹੁ:—ਖਤ ਤਾਂ ਮਹਾਰਾਜ ਉਸੇ ਦਾ ਏ, ਪ

ਦਿਲ ਉਸਦਾ ਨਹੀਂ ਜਾਪਦਾ, ਓਹ ਅਜੇਹੀ ਗੱਲ ਨ ਲਿਖਦਾ।

ਰਾਮ ਸਿੰਹੁ:—ਇਸ ਮੁਤਅੱਲਕ ਉਸ ਨੇ ਕਦੇ ਤੇਰੇ ਨਾਲ ਗੱਲ ਨਹੀਂ ਕੀਤੀ ?

ਊਦੇ ਸਿੰਹੁ:—ਨਹੀਂ ਮਹਾਰਾਜ, ਪਰ ਓਹ ਇਹ ਜ਼ਰੂਰ ਕਹਿੰਦਾ ਹੁੰਦਾ ਏ ਕਿ ਜਿਸ ਵੇਲੇ ਲੜਕੇ ਜਵਾਨ ਹੋ ਜਾਣ ਤਾਂ ਬੁੱਢੇ ਬਾਪ ਨੂੰ ਚਾਹੀਦਾ ਏ ਕਿ ਕੰਮ ਕਾਰ ਲੜਕਿਆਂ ਨੂੰ ਸੌਂਪ ਆਪ ਉਨ੍ਹਾਂ ਦੇ ਕਹੇ ਅਨੁਸਾਰ ਕਰੇ।

ਰਾਮ ਸਿੰਹੁ:—ਬਸ ! ਉਹ ਈ ਗੱਲ, ਜੋ ਚਿਠੀ ਵਿਚ ਲਿਖੀ ਏ। ਓ ਬਦਮਾਸ਼ ! ਸੱਕੇ ਪਿਓ ਦੇ ਉਲਟ ਇਹ ਗੱਲ ! ਜਾਓ, ਜਲਦੀ ਜਾਓ ਉਸ ਬੇਈਮਾਨ ਨੂੰ ਪਕੜ ਲਿਆਓ।

ਊਦੇ ਸਿੰਹੁ:—ਮਹਾਰਾਜ, ਇਤਨੀ ਕਾਹਲੀ ਨ ਕਰੋ, ਹੱਛੀ ਗੱਲ ਤਾਂ ਇਸਤਰ੍ਹਾਂ ਏ ਕਿ ਤੁਸੀ ਇਸ ਚਿਠੀ ਦਾ ਭੇਦ ਹੀ ਨ ਖੁਲ੍ਹਣ ਦਿਓ ਤੇ ਅੰਦਰ ਖਾਨੇ ਪਤਾ ਲਓ ਕਿ ਇਹ ਕਿਥੋਂ ਤਕ ਸਚ ਏ। ਖਬਰੇ ਉਸ ਨੇ ਮੈਨੂੰ ਪਰਖਣ ਲਈ ਈ ਇਹ ਚਿਠੀ ਲਿਖੀ ਹੋਵੇ।

ਰਾਮ ਸਿੰਹੁ:—ਸਚ ਮੁਚ ? ਤੇਰਾ ਏਹ ਈ ਖਿਆਲ ਏ?

ਊਦੇ ਸਿੰਹੁ:—ਜੇ ਤੁਸੀ ਮੁਨਾਸਬ ਜਾਣੋ ਤਾਂ ਮੈਂ ਅੱਜੋ ਸ਼ਾਮ ਨੂੰ ਅਜੇਹਾ ਮੌਕਾ ਬਣਾਵਾਂ ਜੋ ਅਸੀ ਦੋਵੇਂ ਭਰਾ ਗੱਲਾਂ ਕਰਾਂਗੇ ਤੇ ਆਪ ਨੂੰ ਮੈਂ ਲੁਕੋ ਕੇ ਖੜਾ ਕਰਾਂ

ਦਿਆਂਗਾ, ਜਿਥੋਂ ਆਪ ਸਾਡੀਆਂ ਗੱਲਾਂ ਸੁਣ ਸਕੋ, ਆਪ ਨੇ ਓਸ ਦੀਆਂ ਗੱਲਾਂ ਤੋਂ ਸਮਝ ਲੈਣਾ।

ਰਾਮ ਸਿੰਹੁ:—ਕੀ ਓਹ ਇਤਨਾ ਰਾਖਸ਼ ਹੋ ਸਕਦਾ ਏ ?

ਊਦੇ ਸਿੰਹੁ:—ਮੇਰਾ ਤਾਂ ਖਿਆਲ ਏ ਮਹਾਰਾਜ ਇਹ ਅਨਹੋਣੀ ਗੱਲ ਏ।

ਰਾਮ ਸਿੰਹੁ:—ਹੈਂ! ਆਪਣੇ ਪਿਓ ਦੇ ਉਲਟ! ਜਿਸਨੇ ਇਤਨੇ ਲਾਡਾਂ ਪਿਆਰਾਂ ਨਾਲ ਉਹਨੂੰ ਪਾਲਿਆ ਪੋਸਿਆ ਏ! ਇਹ ਤੇ ਕਹਿਰ ਵਾਲੀ ਗੱਲ ਏ। ਹੱਛਾ ਤੂੰ ਜ਼ਰੂਰ ਉਸ ਨਾਲ ਖੁਲ੍ਹਕੇ ਗੱਲਾਂ ਕਰ ਤੇ ਮੈਨੂੰ ਆਪਣੇ ਕੰਨੀਂ ਸੁਣਵਾ, ਮੈਂ ਸੱਚ ੨ ਨਿਤਾਰਨਾ ਏ।

ਊਦੇ ਸਿੰਹੁ:—ਮਹਾਰਾਜ ਮੈਂ ਹੁਣੇ ਜਾਨਾ ਆਂ ਤੇ ਸਾਰਾ ਕੰਮ ਕਰਨਾ ਆਂ।

ਰਾਮ ਸਿੰਹੁ:—ਇਹ ਨਿੱਤ ਦੇ ਗ੍ਰਹਿਣਾਂ ਦਾ ਲਗਨਾ, ਇਹ ਬੋਦੀ ਵਾਲੇ ਤਾਰੇ ਦਾ ਚੜ੍ਹਨਾ ਐਵੇਂ ਤਾਂ ਨਹੀਂ, ਇਹ ਰੱਬੀ ਕਹਿਰ ਉਤਰਨ ਦੀਆਂ ਨਿਸ਼ਾਨੀਆਂ ਨੇ, ਇਹ ਇਨ੍ਹਾਂ ਦਾ ਈ ਤਾਂ ਅਸਰ ਏ, ਜੋ ਮਹੱਬਤਾਂ ਖੰਭ ਲਾ ਗਈਆਂ ਨੇ, ਸਭ ਮਤਲਬ ਦੀਆਂ ਯਾਰੀਆਂ ਨੇ, ਭਰਾ ਭਰਾ ਦਾ ਵੈਰੀ ਏ, ਪਿਓ ਪੁਤ ਦੀ ਨਹੀਂ ਬਣਦੀ, ਤੀਵੀਂ ਮਰਦ ਦਾ ਆਪੋ ਆਪਣਾ ਰਾਹ ਏ, ਸ਼ਹਿਰਾਂ ਵਿਚ ਫਸਾਦ, ਪਿੰਡ ਝਗੜਿਆਂ ਦੇ ਘਰ ਨੇ, ਕੌਮਾਂ ਤੇ ਫਿਰਕਿਆਂ ਦੇ ਵੱਟਾਂ ਦਾ ਤਾਂ ਕੋਈ ਹਿਸਾਬ ਈ ਨਹੀਂ, ਇਕ ਨੂੰ ਵੇਖ ਦੂਆ ਨਹੀਂ ਸੁਖਾਂਦਾ, ਭਲੇ ਸਮੇਂ ਲੱਦ ਗਏ।

ਹੁਣ ਤਾਂ ਬਾਦਸ਼ਾਹ ਤਕ ਦਾ ਲਿਹਾਜ਼ ਨਹੀਂ, ਪਿਓ ਆਪਣੇ ਬਚਿਆਂ ਨੂੰ ਪਏ ਦੁਰਕਾਰਦੇ ਨੇ। ਗੱਲ ਕੀ ਕੋਈ ਕਿਸੇ ਦਾ ਨਹੀਂ, ਪਿਆਰ ਦੀ ਤਾਂ ਅੰਸ਼ ਨਹੀਂ ਰਹੀ। ਚੰਗਾ ਬੱਚੂ ਤੂੰ ਤਕੜਾ ਹੋਕੇ ਇਹ ਪਤਾ ਕਢ, ਤੇਰਾ ਇਸ ਵਿਚ ਕੁਝ ਨਹੀਂ ਵਿਗੜਦਾ–ਓਹੋ ! ਵਿਚਾਰਾ ਹੀਰਾ ਜੀ ਨਿਰਦੋਸ਼ ਧਕਿਆ ਗਿਆ, ਉਸ ਦਾ ਕਸੂਰ–ਉਸ ਦੀ ਵਫ਼ਾਦਾਰੀ–ਪਰ ਜ਼ਮਾਨੇ ਨੂੰ ਈ ਕੋਈ ਵਾ ਵਗ ਗਈ ਏ।

[ਰਾਮ ਸਿੰਹੁ ਚਲਿਆ ਜਾਂਦਾ ਏ,

ਊਦੇ ਸਿੰਹੁ:—ਕਿਆ ਖੂਬ ! ਦੁਖ ਯਾਤੀਆਂ ਦੇ ਤੇ ਝੋਰੇ ਤਾਰਿਆਂ ਤੇ ਗ੍ਰਹਿਣਾਂ ਦੇ, ਜਿਵੇਂ ਬਦਕਿਸਮਤੀ ਇਨ੍ਹਾਂ, ਦੇ ਈ ਸਦਕੇ ਏ, ਕੁਦਰਤ ਦੇ ਸੁਭਾਵਕ ਕੰਮਾਂ ਨੂੰ ਕਹਿਰ ਦੀਆਂ ਨਿਸ਼ਾਨੀਆਂ ਸਮਝਦੇ ਨੇ, 'ਇਹ ਬੋਦੀ ਵਾਲੇ ਦਾ ਈ ਅਸਰ ਏ' ਵਾਹ ਰੇ ਦੁਨੀਆਂ ! ਸਹੇੜ ਆਪਣੀਆਂ ਕਰਨੀਆਂ ਦੇ ਤੇ ਉਲਾਹਮੇਂ ਤਾਰਿਆਂ ਤੇ ਚੰਦਾਂ ਨੂੰ, ਜਿਵੇਂ ਚੋਰ ਉਚੱਕੇ, ਲੁੱਚੇ ਬਦਮਾਸ਼ ਇਨ੍ਹਾਂ ਦੇ ਸਦਕੇ ਈ ਨੇ; ਸ਼ੈਤਾਨੀ ਦੀ ਵੀ ਹਦ ਹੋ ਗਈ ਏ ! ਇਕ ਤੇ ਮੋਮੋਠਗਣੇ ਬਣ ਅਨਰਥ ਕਰਨੇ ਤੇ ਫਿਰ ਅਨਰਥੋਂ ਜੰਮੇ ਦੁੱਖ ਨੂੰ ਰੱਬ ਦਾ ਕਹਿਰ ਆਖਣਾ, ਭਲਾ ਮੈਂ ਕੁਆਰੀ ਦੇ ਪੇਟੋਂ ਇਸੇ ਲਈ ਜੰਮਿਆਂ ਨਾ, ਜੋ ਮੇਰੇ ਪਿਓ ਨੇ ਮੇਰੀ ਮਾਂ ਨਾਲ ਉਸਦੇ ਕੁਆਰਪੁਣੇ ਵਿਚ ਹੀ ਪਿਆਰ ਪਾਇਆ ਤੇ ਜੇ ਮੇਰੇ ਜੰਮਣ ਦੀ ਥਿਤ ਵਾਰ ਨੂੰ ਭੈੜੇ ਲਗਨ ਕਰਕੇ ਦਸਿਆ ਜਾਏ ਤਾਂ ਥਿੱਤਾਂ ਵਾਰਾਂ ਦਾ ਕੀ ਕਸੂਰ ?

ਔਹ ਸੁੰਦਰ ਸਿੰਹੁ ਆਉਂਦਾ ਏ, ਮੈਂ ਹੁਣ ਘੇਸ ਵਟਨੀ ਏ ਤੈਂ ਤਾਂ ਅਫ਼ਸੋਸ ਵਾਲਾ ਮੂੰਹ ਵਟਾਉਣਾ ਏ–ਓਹੋ ! ਏਹ ਸਭ ਏਹਨਾਂ ਗ੍ਰਹਿਣਾਂ ਕਰਕੇ ਏ ਕਿ ਇਹ ਦੁੱਖ, ਇਹ ਪਿਓ ਪੁਤਾਂ ਦਾ ਵੈਰ ਏ........

[ਸੁੰਦਰ ਸਿੰਹੁ ਅੰਦਰ ਆ ਜਾਂਦਾ ਏ.

ਸੁੰਦਰ ਸਿੰਹੁ:—ਭਰਾ ਕਿਨ੍ਹਾਂ ਵਹਿਣਾਂ ਵਿਚ ਡੁੱਬਾ ਪਿਆ ਏਂ ?

ਊਦੇ ਸਿੰਹੁ:—ਆਹ ਹੁਣੇ ਦੀ ਗੱਲ ਏ, ਮੈਂ ਕਿਤੇ ਪੜ੍ਹਿਆ ਸੀ ਕਿ ਇਹ ਪਿਛੇ ਜਹੇ ਜੋ ਸੂਰਜ ਤੇ ਚੰਦ ਗ੍ਰਹਿਣ ਉਤੇ ਅੜੁੱਤੀ ਲੱਗੇ ਨੇ; ਇਨ੍ਹਾਂ ਦਾ ਨਤੀਜਾ ਚੰਗਾ ਨਹੀਂ ਹੋਣਾ, ਮੈਂ ਇਸ ਸੋਚ ਵਿਚ ਸਾਂ ਕਿ ਖਵਰੇ ਕੀ ਹੋਵੇਗਾ !

ਸੁੰਦਰ ਸਿੰਹੁ:—ਹਛਾ ਅਜੇਹੇ ਖਿਆਲ ਨੇ ?

ਊਦੇ ਸਿੰਹੁ:—ਮੈਂ ਸਚ ਆਹਨਾਂ, ਉਥੇ ਬੜਾ ਕੁਛ ਲਿਖਿਆ ਸੀ ਤੇ ਜੋ ਕੁਝ ਲਿਖਿਆ ਸੀ ਓਹ ਸਚ ਮੁੱਚ ਠੀਕ ਹੁੰਦਾ ਆਉਂਦਾ ਏ । ਲਿਖਿਆ ਸੀ ਪਿਓ ਪੁਤ ਦਾ ਵੈਰੀ ਹੋਵੇਗਾ, ਚਿਰ ਦੀਆਂ ਲਗੀਆਂ ਯਾਰੀਆਂ ਪਲਾਂ ਵਿਚ ਟੁਟ ਜਾਣਗੀਆਂ, ਕਾਲ ਪੈਣਗੇ ਦੁਖ ਵਧ ਜਾਣਗੇ, ਲੋਕ ਅਨਿਆਈ ਮੌਤੇ ਮਰਨਗੇ, ਜੰਗ ਹੋਣਗੇ, ਰਾਜ ਪਲਟ ਜਾਣਗੇ, ਸੱਜਣਾਂ ਨੂੰ ਦੇਸ ਨਿਕਾਲੇ ਹੋਣਗੇ, ਵੈਰੀਆਂ ਨਾਲ ਪ੍ਰੀਤਾਂ ਹੋਣਗੀਆਂ ਤੇ ਇਹ ਵੀ ਲਿਖਿਆ ਸੀ ਕਿ ਜਦੋਂ ਵੀ ਬੋਦੀ ਵਾਲਾ ਤਾਰਾ

ਚੜ੍ਹਦਾ ਏ, ਸਤ ਬਾਦਸ਼ਾਹ ਮਰਿਆ ਕਰਦੇ ਨੇ, ਸੋ ਐਤਕੀ ਕਈ ਚਿਰਾਂ ਪਿਛੋਂ ਓਹ ਦਿਸਿਆ ਏ।

ਊਦੇ ਸਿੰਹੁ:—ਭਰਾ ਤੂੰ ਕਦੋਂ ਦਾ ਇਸ ਜੋਤਸ਼ ਘਰ ਵੜਿਆ ਏਂ ?

ਊਦੇ ਸਿੰਹੁ:—ਨ ਭਾਊ ਮਖੌਲ ਨ ਜਾਣ, ਭਲਾ ਤੂੰ ਬਾਪੂ ਨੂੰ ਅਜ ਜਾਂ ਕਲ ਮਿਲਿਆ ਏਂ ?

ਸੁੰਦਰ ਸਿੰਹੁ:—ਕਿਉਂ ਨਹੀਂ, ਮੈਂ ਰਾਤੀ ਉਨ੍ਹਾਂ ਪਾਸ ਬੈਠਾ ਰਿਹਾ ਆਂ।

ਊਦੇ ਸਿੰਹੁ;—ਕੋਈ ਗਲ ਵੀ ਹੋਈ ਸੀ ?

ਸੁੰਦਰ ਸਿੰਹੁ:—ਹਾਂ ਦੋ ਘੰਟੇ ਗਲਾਂ ਕਰਦੇ ਰਹੇ।

ਊਦੇ ਸਿੰਹੁ:—ਤੇ ਕੋਈ ਗੁੱਸੇ ਗਿਲੇ ਦੀ ਗਲ ਨਹੀਂ ਹੋਈ ? ਕੀ ਓਹ ਖੁਸ਼ ਖੁਸ਼ ਸੀ ?

ਸੁੰਦਰ ਸਿੰਹੁ:—ਹਾਂ, ਨਾ ਕੋਈ ਗੁੱਸੇ ਦੀ ਗਲ ਹੋਈ ਤੇ ਨਾ ਹੀ ਓਹ ਨਰਾਜ਼ ਜਾਪਦੇ ਸੀ।

ਊਦੇ ਸਿੰਹੁ:—ਮਤੇ ਕੋਈ ਹੋਈ ਹੋਵੇ ਤੇ ਤੁਹਾਨੂੰ ਚੇਤਾ ਨ ਹੋਵੇ, ਓਹ ਤੁਹਾਡੇ ਨਾਲ ਬੜੇ ਨਰਾਜ ਜਾਪਦੇ ਨੇ, ਜੇ ਮੇਰੇ ਆਖੇ ਲਗੋ ਤਾਂ ਉਨ੍ਹਾਂ ਦਾ ਗੁੱਸਾ ਠੰਢਾ ਹੁੰਦੇ ਤਕ ਉਨ੍ਹਾਂ ਦੇ ਮਥੇ ਨ ਲਗਣਾ, ਓਹ ਇਤਨੇ ਨਰਾਜ਼ ਨੇ ਕਿ ਸ਼ਾਇਦ ਤੁਹਾਨੂੰ ਕੁਝ ਵਗਾਹ ਈ ਨ ਮਾਰਨ।

ਸੁੰਦਰ ਸਿੰਹੁ:—ਤਾਂ ਜ਼ਰੂਰ ਕਿਸੇ ਬਦਮਾਸ਼ ਦੀ ਸ਼ਰਾਰਤ ਏ ?

ਊਦੇ ਸਿੰਹ:—ਮੇਰਾ ਵੀ ਇਹੋ ਖਿਆਲ ਏ, ਤੁਸੀਂ ਜ਼ਰੂਰ ਉਨ੍ਹਾਂ ਦਾ ਗੁੱਸਾ ਠਰੇ ਤੇ ਉਨ੍ਹਾਂ ਨੂੰ ਮਿਲਣਾ, ਜੇ ਮੇਰੇ ਘਰ ਚਲੋ ਚਲੋ ਤਾਂ ਤੁਹਾਨੂੰ ਕਿਧਰੇ ਓਹਲੇ ਖੜਾ ਕਰ ਉਨ੍ਹਾਂ ਦੀਆਂ ਗਲਾਂ ਸੁਣਵਾ ਦੇਵਾਂ। ਹਾਂ, ਜੇ ਬਾਹਰ ਜਾਵੋ ਤਾਂ ਬਿਨਾਂ ਸੋਟੀ ਸ਼ਸਤਰ ਨਾ ਜਾਣਾ।

ਸੁੰਦਰ ਸਿੰਹੁ;—ਹੈਂ! ਸ਼ਸਤਰ ਲੈਕੇ?

ਊਦੇ ਸਿੰਹੁ;—ਭਰਾ ਮੈਂ ਤਾਂ ਤੁਹਾਨੂੰ ਸਚੋ ਸਚ ਦਸ ਦਿਤਾ ਏ, ਜੋ ਆਪਣੀ ਅੱਖੀਂ ਡਿਠਾ ਜਾਂ ਕੰਨੀ ਸੁਣਿਆ ਏ ਕਿਹਾ ਏ, ਕੋਈ ਨ ਕੋਈ ਹਥਿਆਰ ਜ਼ਰੂਰ ਪਾਸ ਰਖਿਆ ਕਰੋ, ਹੁਣ ਤੁਸੀਂ ਚਲੋ ਮੈਂ ਆਉਂਨਾ ਆਂ।

ਸੁੰਦਰ ਸਿੰਹੁ:—ਕੋਈ ਨਵੀਂ ਗਲ਼ ਹੋਵੇ ਤਾਂ ਪਤਾ ਦੇਣਾ।

ਊਦੇ ਸਿੰਹੁ:—ਜ਼ਰੂਰ, ਮੈਂ ਤੁਹਾਡੇ ਪਿਛੇ ਈ ਆਇਆ।

[ਸੁੰਦਰ ਸਿੰਹੁ ਗਿਆ

(ਮੁਸਕਰਾਕੇ) ਭੋਲਾ ਪਿਓ ਤੇ ਅਲ੍ਹੜ ਪੁੱਤਰ, ਵਾਰੇ ਜਾਈਏ ਦੋਹਾਂ ਦੇ। ਸੁੰਦਰ ਸਿੰਹੁ, ਤੂੰ ਏਡਾ ਚੰਗਾ ਏਂ ਕਿ ਤੈਨੂੰ ਕਿਸੇ ਤੇ ਸ਼ਕ ਕਰਨਾ ਤੇ ਆਉਂਦਾ ਈ ਨਹੀਂ, ਪਰ ਬੇਵਕੂਫ ਵੀ ਪੁੱਜ ਕੇ ਏਂ, ਤੇਰੀ ਚੰਗਿਆਈ ਦੇ ਸਦਕੇ ਮੇਰੀ ਈ ਈਦ ਲਗੇਗੀ—(ਸੋਚ ਕੇ) ਹੂੰ, ਬਸ, ਠੀਕ ਏ, ਏਦਾਂ ~~ਈ~~ ਹੋਵੇਗੀ, ਤੂੰ ਤਾਂ ਲੈ ਖਾਂ ਪਿਓ ਦੀ ਜਾਇਦਾਦ, ਜੇ ਮੈਂ ਹਰਾਮ ਦਾ ਆਂ ਤਾਂ ਅਕਲ ਦਾ ਘਾਟਾ ਤਾਂ ਨਹੀਂ, ਤੂੰਹੋਂ ਵਿਆਹੀ ਦਾ

ਸਹੀ ਤੇ ਵਾਰਸ ਸਹੀ, ਪਰ ਵੇਹਨੇ ਆਂ ਜਾਇਦਾਦ ਦਾ ਮਾਲਕ ਕੌਣ ਬਣਦਾ ਏ। ਮੇਰੇ ਲਈ ਸਭ ਦਰੁਸਤ ਏ, ਨ, ਮੈਂ ਲੋਕ ਰੀਤ ਅਨੁਸਾਰ ਜੰਮਿਆ ਤੇ ਨ ਮੈਨੂੰ ਅਜੇਹੀਆਂ ਰੀਤਾਂ ਦੀ ਲੋੜ, ਮੈਂ ਅੜਰਾ, ਮੇਰਾ ਰਾਹ ਵੀ ਅੜਰਾ। ਹੂੰ—

[ਚਲਿਆ ਜਾਂਦਾ ਏ.

—:o:—

## ਝਾਕੀ ਤੀਜੀ

ਅਸਥਾਨ { ਕੌਰ ਜੀ ਦਾ ਘਰ—ਇਕ ਕਮਰਾ!

[ਗੇਂਦੀ ਤੇ ਗੀਡਾ ਆਉਂਦੇ ਨੇ]

ਗੇਂਦੀ:—ਕੀ ਮੇਰੇ ਪਿਓ ਨੇ ਲਹਿਰੀ ਨੂੰ ਝਿੜਕਣ ਪਿਛੇ ਮੇਰੇ ਨੌਕਰ ਨੂੰ ਚਪੇੜ ਮਾਰੀ ਏ?

ਗੀਡਾ:—ਹਾਂ ਸਵਾਣੀ ਜੀ।

ਗੇਂਦੀ:—ਹੋ! ਮੇਰੇ ਪਿਓ ਦਾ ਤਾਂ ਦਿਨ ਰਾਤ ਇਹੋ ਈ ਹਾਲ ਏ, ਕੋਈ ਘੜੀ ਖਾਲੀ ਨਹੀਂ ਜਾਂਦੀ, ਇਹ ਕਿਸੇ ਨ ਕਿਸੇ ਨੂੰ ਚਪੇੜ, ਘਸੁੰਨ, ਗਾਲ੍ਹ ਮੰਦਾ ਕੀਤੀ ਈ ਰਖਦਾ ਏ। ਇਸ ਦੀਆਂ ਨਿਤ ਦੀਆਂ ਕਾਰਿਸਤਾਨੀਆਂ ਨੇ ਤੰਗ ਕਰ ਰਖਿਆ ਏ, ਗੱਲੇ ੨ ਸਾਨੂੰ ਵੀ ਪੁਣ

ਛੱਡਦਾ ਏ, ਇਹ ਕਿੰਨਾ ਚਿਰ ਸਹਾਰਿਆ ਜਾਏ-
ਅਜ ਸ਼ਾਮੀ ਜਦ ਓਹ ਸ਼ਿਕਾਰ ਤੋਂ ਮੁੜਕੇ ਆਵੇ ਤੇ ਮੇਰੀ
ਬਾਬਤ ਪੁਛੇ ਤਾਂ ਕਹਿ ਦੇਣਾ ਮੈਂ ਬਿਮਾਰ ਹਾਂ। ਮੈਂ ਉਸ ਨਾਲ
ਬੋਲਣਾ ਨਹੀਂ—ਚੰਗੀ ਗੱਲ ਹੋਵੇ ਜੇ ਤੂੰ ਤੇ ਤੇਰੇ ਸਾਥੀ
ਨੌਕਰ ਵੀ ਜ਼ਰਾ ਲਾਪਰਵਾਹੀ ਤੋਂ ਕੰਮ ਲਵੋ, ਮੈਂ ਆਪੇ
ਇਸ ਦਾ ਜਵਾਬ ਦੇ ਲਵਾਂਗੀ।

ਗੰਡਾ:—ਉਨ੍ਹਾਂ ਦੇ ਮੁੜਨ ਦੀ ਆਵਾਜ਼ ਆਉਂਦੀ ਏ।

[ਤੂਤੀਆਂ ਦੀ ਵਾਜ ਆਉਂਦੀ ਏ,

ਗੋਂਦੀ:—ਚੰਗਾ, ਮੇਰੀ ਗੱਲ ਚੇਤੇ ਰਖਣੀ, ਬੇਸ਼ੱਕ
ਲਾ-ਪਰਵਾਹੀ ਕਰਨੀ, ਪੁਛੇਗਾ ਤਾਂ ਮੈਨੂੰ ਈ ਨਾਂਹ,ਜੇ ਉਹਨੂੰ
ਮੇਰਾ ਸਲੂਕ ਚੰਗਾ ਨ ਲੱਗਾ ਤਾਂ ਆਪੇ ਮੇਰੀ ਭੈਣ ਦੇ
ਘਰ ਚਲਾ ਜਾਏਗਾ, ਤੇ ਮੈਂ ਉਸਦੇ ਦਿਲ ਦੀ ਵੀ
ਜਾਣਦੀ ਆਂ, ਸਾਡੀ ਦੋਹਾਂ ਭੈਣਾਂ ਦੀ ਇਕੋ ਸਲਾਹ ਏ,
ਮੂਰਖ ਬੁੱਢੇ ਨੂੰ ਸਮਝ ਨਹੀਂ ਆਉਂਦੀ, ਭਲਾ ਇਕ
ਵੇਰ ਰਾਜ ਭਾਗ ਛੱਡਕੇ ਫਿਰ ਹਕੂਮਤ ਦੀ ਬੋ ਰਖਣੇ
ਦਾ ਕੀ ਮਤਲਬ—ਸਚ ਮੁੱਚ ਈ ਬੁੱਢੇ ਤੇ ਬਾਲ ਇਕੋ
ਜੇਹੇ ਹੁੰਦ ਨੇ, ਦੋਹਾਂ ਨੂੰ ਸਮੇਂ ੨ ਵਡਿਆਉਣ ਦੀ ਲੋੜ
ਏ, ਪਰ ਜਦ ਓਹ ਖਰਾਬੀ ਕਰਨ ਤਾਂ ਝਾੜਨਾ ਵੀ
ਜ਼ਰੂਰੀ ਏ, ਸੁਣਦਾ ਏਂ ਨਾਂਹ ? ਜੋ ਮੈਂ ਕਿਹਾ ਏ ਭੁੱਲ
ਨ ਜਾਣਾ।

ਗੰਡਾ:—ਬਹੁਤ ਹੱਛਾ ਸਵਾਣੀ ਜੀ ।

ਗੋਂਦੀ:—ਤੇ ਉਸਦੇ ਸਾਥੀ ਸੌ ਸਰਦਾਰਾਂ ਨੂੰ ਵੀ ਰੁੱਖੇ ੨ ਜਵਾਬ ਦੇਣੇ, ਬਾਕੀ ਮੈਂ ਆਪੇ ਸਿਝ ਲਵਾਂਗੀ, ਮੈਂ ਚਾਹੁੰਦੀ ਆਂ ਕਿ ਓਹ ਇਕ ਵੇਰ ਮੇਰੇ ਨਾਲ ਇਸ ਮਾਮਲੇ ਤੇ ਗੱਲ ਕਰੇ—ਮੈਂ ਆਪਣੀ ਭੈਣ ਨੂੰ ਚਿਠੀ ਲਿਖਦੀ ਆਂ ਕਿ ਓਹ ਵੀ ਮੇਰੇ ਵਾਂਙ ਈ ਵਰਤਾਰਾ ਕਰੇ, ਹੱਛਾ, ਹੁਣ ਜਾਓ ਤੇ ਖਾਣੇ ਦਾ ਪਰਬੰਧ ਕਰੋ।

[ਦੋਵੇਂ ਵਖੋ ਵਖ ਰਾਹੀਂ ਚਲੇ ਜਾਂਦੇ ਨੇ,

—:o:—

## ਝਾਕੀ ਚੌਥੀ

ਅਸਥਾਨ:—{ਕੌਰ ਜੀ ਦੇ ਘਰ ਦਾ ਹਾਲ ਕਮਰਾ!

[ਹੀਰਾ ਜੀ ਭੇਸ ਵਟਾਏ ਹੋਏ]

ਹੀਰਾ ਜੀ:—ਜੇਕਰ ਮੈਂ ਆਪਣੀ ਅਵਾਜ਼ ਵੀ ਵਟਾ ਲਵਾਂ ਤਾਂ ਮੈਨੂੰ ਕੋਈ ਨਹੀਂ ਪਛਾਣ ਸਕੇਗਾ (ਹੋਰਵੇਂ ਅਵਾਜ਼ ਨਾਲ) ਤੇ ਜੇ ਮੈਂ ਇਸ ਭੇਸ ਵਿਚ ਆਪਣੇ ਪਿਆਰੇ ਬਾਦਸ਼ਾਹ ਦੀ ਸੇਵਾ ਕਰ ਸਕਾਂ ਤਾਂ ਦੇਸ ਨਿਕਾਲੇ ਦਾ ਸਵਾਦ ਏ, ਉਸਨੂੰ ਮੇਰੀ ਸੇਵਾ ਦੀ ਅਧਿਕ ਲੋੜ ਹੋਵੇਗੀ।

{ਅੰਦਰੋਂ ਤੂਤੀਆਂ ਦੀ ਅਵਾਜ਼ ਆਉਂਦੀ ਏ, ਬਾਦਸ਼ਾਹ ਤੇ ਉਸਦੇ ਕਈ ਸਾਥੀ ਸਰਦਾਰ ਤੇ ਨੌਕਰ ਅੰਦਰ ਆਉਂਦੇ ਨੇ।

ਲਾਲ:—ਝਟ ਪਟ ਖਾਣੇ ਦਾ ਪਤਾ ਲਿਆਓ, ਜਾਓ ਇਕ ਆਦਮੀ (ਇਕ ਨੌਕਰ ਦੌੜ ਜਾਂਦਾ ਏ)। ਤੂੰ ਕੌਣ ਏਂ ਓਇ ?

ਹੀਰਾ ਜੀ:—ਇਕ ਬੰਦਾ ਸਰਕਾਰ।

ਲਾਲ:—ਸਹੁਰਾ ਬੰਦੇ ਦਾ, ਤੂੰ ਕੰਮ ਕੀ ਕਰਨਾ ਏਂ ? ਇਥੇ ਕਿਵੇਂ ਆਇਆ ਏਂ ?

ਹੀਰਾ ਜੀ:—ਜੇਹੋ ਜੇਹਾ ਦੀਹਨਾਂ, ਓਹੋ ਜੇਹੇ ਕੰਮ ਕਰਨਾ ਆਂ, ਜੇਹੜਾ ਮੇਰੇ ਤੇ ਇਤਬਾਰ ਰਖੇ ਮੈਂ ਉਸ ਦੀ ਦਿਲੋਂ ਸੇਵਾ ਕਰਨਾ ਆਂ। ਭਲਿਆਂ ਨਾਲ ਮਹੱਬਤ ਰਖਣੀ; ਸਿਆਣੇ ਤੇ ਥੋੜਾ ਬੋਲਣ ਵਾਲਿਆਂ ਨਾਲ ਗੱਲ ਕਰਨੀ, ਅਦਾਲਤ ਦਾ ਭੈ ਰਖਣਾ, ਆ ਬਣੀ ਤੇ ਲੜਨਾ ਤੇ ਵੇਲੇ ਦੀ ਹਕੂਮਤ ਦੀ ਵਫ਼ਾਦਾਰੀ ਕਰਨੀ ਮੇਰੇ ਕੰਮ ਨੇ।

ਲਾਲ;—ਪਰ ਤੂੰ ਹੈਂ ਕੌਣ ?

ਹੀਰਾ ਜੀ:—ਮੈਂ ਇਕ ਡਾਢਾ ਖਰਾ ਬੰਦਾ, ਬਾਦਸ਼ਾਹ ਵਰਗਾ ਗਰੀਬ।

ਲਾਲ:—ਠੀਕ ਏ, ਗਲ ਤਾਂ ਸਾਵੀਂ ਏ, ਤੇਰੇ ਰਿਆਇਆ ਕੋਈ ਨਹੀਂ, ਉਸਦਾ ਬਾਦਸ਼ਾਹ ਕੋਈ ਨਹੀਂ—ਤੂੰ ਕੰਮ ਕੀ ਕਰਨਾ ਏਂ ?

ਹੀਰਾ ਜੀ:—ਨੌਕਰੀ।

ਲਾਲ—ਕਿਸਦੀ ਨੌਕਰੀ ?

ਹੀਰਾ ਜੀ—ਤੁਹਾਡੀ।

ਲਾਲ—ਮੈਨੂੰ ਜਾਣਦਾ ਏਂ ?

ਹੀਰਾ ਜੀ—ਜਾਣਦਾ ਤੇ ਕੋਈ ਨਾਂ, ਪਰ ਤੁਹਾਨੂੰ ਦੇਖ
ਵਾ ਦਾ ਚਾ ਆਇਆ ਏ।

ਲਾਲ:—ਤੂੰ ਕਿਸਤਰ੍ਹਾਂ ਦੀ ਨੌਕਰੀ ਕਰਨ
ਣਦਾ ਏਂ ?

ਹੀਰਾ ਜੀ:—ਜੋ ਕੁਝ ਇਕ ਆਮ ਆਦਮੀ ਕਰ ਸਕਦਾ
, ਪਰ ਮੈਂ ਬੜਾ ਹੁਸ਼ਿਆਰ ਆਂ !

ਲਾਲ:—ਤੇਰੀ ਉਮਰ ਕਿਤਨੀ ਏਂ ?

ਹੀਰਾ ਜੀ—ਅਠਤਾਲੀ ਵਰ੍ਹੇ !

ਲਾਲ:—ਹਛਾ ਤੇਰੀ ਨੌਕਰੀ ਮਨਜ਼ੂਰ, ਪਰ ਤੇਰੀ
ਰਖ ਹੋਵੇਗੀ—ਅਜੇ ਤਕ ਖਾਣਾਂ ਕਿਉਂ ਨਹੀਂ ਆਇਆ—
ਹਿਰੀ ਕਿਥੇ ਹੈ—ਉਸ ਨੂੰ ਝਟ ਬੁਲਾਓ !

[ਗੰਡਾ ਆ ਜਾਂਦਾ ਏ

ਲਾਲ:—ਓਇ ਗੰਡੂ, ਸਾਡੀ ਲੜਕੀ ਕਿਥੇ ਏ ?

ਗੰਡਾ:—ਹੂੰ !

[ਚਲਿਆ ਜਾਂਦਾ ਏ.

ਲਾਲ:—ਹੈਂ ! ਇਹ ਬੇਈਮਾਨ ਕੀ ਕਹਿੰਦਾ
ਏ ? ਬੁਲਾਓ ਕੰਜਰ ਨੂੰ ਐਧਰ, ਲਹਿਰੀ ਕਿਧਰ ਗਿਆ ?
ਹੈਂ ! ਸੁਣਦਾ ਕੋਈ ਨਹੀਂ ?

ਇਕ ਸਰਦਾਰ:—ਸਰਕਾਰ, ਗੰਡਾ ਕਹਿੰਦਾ ਏ ਕਿ
ਉਸਦੀ ਸਵਾਣੀ ਕੁਝ ਬਿਮਾਰ ਏ।

ਲਾਲ:—ਪਰ ਉਹ ਐਧਰ ਕਿਉਂ ਨਹੀ
ਆਇਆ ?

ਸਰਦਾਰ:—ਉਸ ਨੇ ਆਉਣੋਂ ਸਾਫ਼ ੨ ਨਾਂਹ ਕ
ਛਡੀ ਏ।

ਲਾਲ:—ਨਾਂਹ ਕਰ ਛਡੀ ਏ ?

ਸਰਦਾਰ.—ਮਹਾਰਾਜ, ਆਪ ਨੂੰ ਹਛਾ ਲਗੇ ਜਾਂ ਨ
ਪਰ ਸਾਨੂੰ ਕੁਝ ਦਿਨਾਂ ਤੋਂ ਇਹ ਪਰਤੀਤ ਹੋ ਰਿਹਾ ਏ
ਕੌਰ ਜੀ ਤੇ ਆਪ ਦੀ ਲੜਕੀ ਦਾ ਵਰਤਾਰਾ ਇਤ
ਹਛਾ ਨਹੀਂ ਰਿਹਾ, ਜਿਤਨਾ ਪਹਿਲੇ ਸੀ ਤੇ ਨ ਹੀ ਉਨ੍ਹਾਂ
ਨੌਕਰਾਂ ਦਾ।

ਲਾਲ:—ਹਛਾ ! ਤੁਹਾਨੂੰ ਬੀ ਇਹ ਪਰਤੀ
ਹੁੰਦਾ ਏ ?

ਸਰਦਾਰ:—ਸਰਕਾਰ, ਖਿਮਾ ਕਰਨੀ, ਸ਼ਾਇਦ ਆ
ਗਲਤੀ ਤੇ ਹੋਈਏ, ਪਰ ਜੋ ਮਲੂਮ ਹੋਵੇ ਸਾਡਾ ਫਰਜ਼
ਸਰਕਾਰ ਨੂੰ ਦਸੀਏ।

ਲਾਲ:—ਠੀਕ ਏ, ਸਾਨੂੰ ਵੀ ਥੋੜਾ ਜਿਹਾ ਫ
ਪਰਤੀਤ ਹੋ ਰਿਹਾ ਏ, ਪਰ ਲਹਿਰੀ ਕਿਥੇ ਏ ? ਦੋ ਦਿ
ਤੋਂ ਉਹ ਨਜ਼ਰੀਂ ਨਹੀਂ ਪਿਆ ?

[ਗੰਡਾ ਫਿਰ ਆਉਂਦਾ ਏ

ਓਇ ਹਰਾਮ ਦੇ ਬਚੇ ! ਤੈਨੂੰ ਪਤਾ ਏ ਮ
ਕੌਣ ਆਂ ?

ਗੰਡਾ:—ਹਾਂ ਜੀ, ਤੁਸੀਂ ਮੇਰੀ ਸਵਾਣੀ ਜੀ ਦੇ ਬਾਪ ਹੋ !

ਲਾਲ:—ਸਵਾਣੀ ਦੇ ਬਾਪ ! ਇਤਨੀ ਗੁਸਤਾਖ਼ੀ ਓ ਕੁੱਤੇ ਬੇ-ਹਯਾ ਕਮਜਾਤ !

ਗੰਡਾ;—ਮੁਆਫ਼ ਕਰਨਾ, ਮਹਾਰਾਜ, ਆਪ ਐਵੇਂ ਬੋਲ ਰਹੇ ਓ, ਮੈਂ ਇਨ੍ਹਾਂ ਵਿਚੋਂ ਕੋਈ ਬੀ ਨਹੀਂ !

ਲਾਲ:—ਓਇ, ਲੁੱਚੀ ਦੇ ਪੁਤ, ਮੇਰੇ ਸਾਹਮਣੇ ਏਦਾਂ ਬੋਲਦਾ ਏਂ ?

[ਗੰਡੇ ਨੂੰ ਚਪੇੜ ਮਾਰਦਾ ਏ.

ਗੰਡਾ:—ਸਰਕਾਰ, ਮੈਂ ਮਾਰ ਖਾਣੀ ਤੇ ਨਹੀਂ ਕੀਤੀ ਹੋਈ।

ਹੀਰਾ ਜੀ:—(ਗੰਡੇ ਨੂੰ ਠੁੱਡਾ ਮਾਰਕੇ ਤੇ ਡੇਗਕੇ)—ਬਿਲਕੁਲ ਨਹੀਂ ਹਰਾਮੀ ਕਮੀਨੇ, ਤੂੰ ਕੋਈ ਠੁੱਡੇ ਖਾਣੇ, ਕੀਤੇ ਹੋਏ ਨੇ ?

ਲਾਲ:—ਸ਼ਾਬਾਸ਼ ਮੇਰੇ ਨੌਕਰ, ਤੂੰ ਬਹੁਤ ਲਾਇਕ ਨੌਕਰ ਏਂ, ਮੇਰੇ ਪਸੰਦ ਏਂ।

ਹੀਰਾ ਜੀ:—ਉਠ ਖਾਂ ਬੱਚੂ, ਮੈਂ ਤੈਨੂੰ ਬੋਲਣ ਦੀ ਤਮੀਜ਼ ਸਿਖਾਨਾਂ ਆਂ, ਲਮਲੇਟ ਹੋਣ ਦੀ ਸਲਾਹ ਹਈ ? ਦੱਸਾਂ ਤੈਨੂੰ ਪਤਾ, ਪਰ ਨਹੀਂ ਕੀ ਆਖਣਾ ਏ, ਨਿਕਲ ਜਾ ਇਥੋਂ !

[ਗੰਡੇ ਨੂੰ ਧੱਕਕੇ ਕਢ ਦੇਂਦਾ ਏ

ਲਾਲ:– ਸ਼ਾਬਾਸ਼, ਸ਼ਾਬਾਸ਼, ਲੈ ਪਹਿਲੇ ਦਿ
ਦਾ ਇਨਾਮ.........

[ਕੁਝ ਪੈਸੇ ਦੇਂਦਾ ਏ.

[ਲਹਿਰੀ ਆ ਜਾਂਦਾ ਏ.

ਲਹਿਰੀ:—ਠਹਿਰਨਾ ੨, ਮੈਂ ਵੀ ਇਹਨੂੰ ਇਨਾ
ਦੇਣਾ ਏ—ਲੈ ਮੇਰਾ ਟੋਪ !

[ਆਪਣੇ ਸਿਰੋਂ ਲਾਹ ਟੋਪ ਦੇਂਦਾ ਏ.

ਲਾਲ:—ਆਈਏ ਲਹਿਰੀ ਜੀ ਕੀ ਹਾਲ ਏ ?

ਲਹਿਰੀ:---ਤੈਨੂੰ ਮੇਰਾ ਟੋਪ ਬੜਾ ਸਜੇਗਾ ।

ਹੀਰਾ ਜੀ:----ਉਹ ਕਿਉਂ ? ਲਹਿਰੀ !

ਲਹਿਰੀ:- ਕਿਓਂ ? ਮੁਥਾਜ ਦੀ ਮੁਥਾਜੀ ਕੀਤੀ ਏ
ਤੂੰ ਇਸ ਟੋਪ ਪਹਿਰਨ ਜੋਗ ਏਂ, ਤੈਨੂੰ ਪਤਾ ਏ ਲਾ
ਨੇ ਆਪਣੀਆਂ ਦੋ ਧੀਆਂ ਨੂੰ ਦੇਸ ਨਿਕਾਲਾ ਤੇ ਤੀ
ਨੂੰ ਮਰਜੀ ਵਿਰੁਧ ਵਰ ਦਿਤਾ ਏ, ਜੇ ਤੂੰ ਉਸ
ਨੌਕਰੀ ਕਰਨੀ ਏ, ਤਾਂ ਮੇਰਾ ਟੋਪ ਤੇਰੇ ਲਈ ਜ਼ਰੂਰੀ ਏ
ਚਾਚਾ ਲਾਲ, ਕੇਹਾ ਚੰਗਾ ਹੁੰਦਾ ਜੇ ਮੇਰੀਆਂ ਦੋ ਧੀ
ਹੁੰਦੀਆਂ ਤੇ ਦੋ ਈ ਟੋਪ ਹੁੰਦੇ ।

ਲਾਲ:—ਓਹ ਕਿਉਂ ਲਹਿਰੀ ?

ਲਹਿਰੀ:--ਓਹ ਇਸ ਲਈ ਕਿ ਜੇ ਮੈਂ ਆਪ
ਜਾਇਦਾਦ ਦੋਹਾਂ ਧੀਆਂ ਨੂੰ ਦੇ ਦੇਂਦਾ ਤਾਂ ਆਪ
ਗੁਜ਼ਾਰੇ ਲਈ ਟੋਪ ਤਾਂ ਰਖ ਲੈਂਦਾ। ਹਛਾ ਹੁਣ ਤੂੰ ਇ

ਲੈ ਇਕ ਟੋਪ ਮੇਰਾ ਲੈ ਲੈ ਤੇ ਇਕ ਕਿਸੇ ਹੋਰ ਪਾਸੋਂ ਮੰਗ ਲੈ।

ਲਾਲ:—ਹੋਸ਼, ਲਹਿਰੀ ! ਚਾਬਕ ਭੁਲ ਤਾਂ ਨਹੀਂ ਗਿਆ ?

ਲਹਿਰੀ;--ਚਾਚਾ ਮੈਂ ਤੈਨੂੰ ਇਕ ਗੀਤ ਸਿਖਾਵਾਂ।

ਲਾਲ:—ਹੂੰ !

ਲਹਿਰੀ;--ਲੈ ਸੁਣ:—

ਪਹਿਲਾ ਕੁੱਤਾ ਜੋ ਕੁੱਤਾਂ ਪਾਲੇ।
ਦੂਜਾ ਕੁੱਤਾ ਨਾਨਕੇ ਜਾਲੇ।
ਤੀਜਾ ਕੁੱਤਾ ਭੈਣ ਘਰ ਭਾਈ।
ਚੌਥਾ ਕੁੱਤਾ ਸਹੁਰੇ ਘਰ ਜਵਾਈ।
ਪੰਜਵਾਂ ਕੁੱਤਾ ਤੂੰ ਤਿਸ ਨੂੰ ਜਾਣ।
ਮਰਦ ਬੁੱਢਾ ਤੇ ਰੰਨ ਜਵਾਨ।
ਛੇਵਾਂ ਕੁੱਤਾ ਨਿਤ ਪਿਆ ਭਉਂਕੇ।
ਜੀਂਵਦਿਆਂ ਧਨ ਜਣਿਆਂ ਸਉਂਪੇ।
ਬਹੁਤਾ ਬੋਲੇ ਜਾਣੇ ਥੋਹੜਾ।
ਪੈਦਲ ਜਾਏ ਘਰ ਬੰਨ੍ਹੇ ਘੋੜਾ।
ਲੈ ਉਧਾਰ ਤੇ ਪਾੜੇ, ਲੰਗਾਰ।
ਇਹ ਸਭ ਜਾਣ ਕੁੱਤਿਆਂ ਦੀ ਧਾੜ।
ਹੀਰਾ ਛੋੜ ਵਿਹਾਝੇ ਕੱਚ।
ਅੰਨ੍ਹਾ ਮੂਰਖ ਪਾਲੇ ਸੱਪ।

ਆਖੇ ਲਹਿਰੀ ਸੁਣ ਮੇਰੇ ਲਾਲ।
ਫੁੱਲ ਫਲੀ ਬਿਨ ਮੰਦੇ ਹਾਲ।

ਲਾਲ:—ਉਹ! ਵੱਡਾ ਗੀਤ ਸੁਣਾਇਆ ਸੂ।

ਲਹਿਰੀ:—ਆਹੋ ਜੀ, ਬਿਨਾ ਦਾਮੋਂ ਜੁ ਸੁਣਾਇਆ, ਇਸ 'ਚੋਂ ਤੁਹਾਨੂੰ ਕੁਝ ਨਹੀਂ ਲੱਭਦਾ?

ਲਾਲ:—ਕੁਝ ਨਾਂ, ਵਿਚੋਂ ਕੁਝ ਨਾਂ ਈ ਲੱਭਣ ਹੋਇਆ।

ਲਹਿਰੀ:—ਦੱਸੋ ਜੀ, ਇਸਨੂੰ ਇਸਦਾ ਸਾਲਾਨ ਮਾਲੀਆ ਕਿੰਨਾ ਤਰਦਾ ਏ?

ਲਾਲ:—ਹੈਤ, ਬੇਵਕੂਫ਼।

ਲਹਿਰੀ:—ਹਾਂ ਜੀ, ਬੇਵਕੂਫ਼ ਨੂੰ ਸਭ ਬੇਵਕੂਫ਼ ਈ ਦੀਹਦੇ ਨੇ।

ਲਾਲ:—ਓਇ, ਮੈਨੂੰ ਬੇਵਕੂਫ਼ ਕਹਿਨਾ ਏਂ?

ਲਹਿਰੀ:—ਸਰਕਾਰ, ਬਾਕੀ ਖ਼ਿਤਾਬ ਤਾਂ ਤੁਸੀ ਦਾਨ ਕਰ ਛਡੇ ਨੇ, ਇਹ ਜਮਾਂਦਰੂ ਹੀ ਸੀ, ਸੋ ਰਹਿੰਦਾ ਏ। ਹਾਂ, ਸਚੀ ਚਾਚਾ ਮੈਨੂੰ ਇਕ ਆਂਡਾ ਦੇਹ, ਮੈਂ ਤੈਨੂੰ ਦੋ ਤਾਜ ਦੇਵਾਂਗਾ!

ਲਾਲ:—ਕਿਹੋ ਜੇਹੇ ਤਾਜ?

ਲਹਿਰੀ.—ਦੋ ਟੋਟੇ ਕਰਕੇ ਇਕ ਆਂਡੇ ਤੋਂ ਦੋ ਤਾਜ ਬਣਾ ਦਿਆਂਗਾ, ਤੂੰ ਵੀ ਤੇ ਇਉਂ ਈ ਆਪਣਾ ਤਾਜ ਵੰਡਿਆ ਏ। ਹਾਂ, ਤੈਨੂੰ ਇਕ ਉਸਤਾਦ ਰਖਣਾ ਚਾਹੀਦਾ ਏ, ਜੋ ਮੈਨੂੰ ਝੂਠ ਬੋਲਣਾ ਸਿਖਾਵੇ।

ਲਾਲ:—ਤੇ ਝੂਠ ਦੀ ਸਜ਼ਾ ਨਹੀਂ ਪਤਾ ?

ਲਹਿਰੀ:—ਇਹ ਬੜੀ ਅਜਬ ਗੱਲ ਏ ਕਿ ਜੋ ਮੈਂ ਸਚ ਆਹਨਾਂ ਤਾਂ ਤੇਰੀਆਂ ਧੀਆਂ ਮੈਨੂੰ ਕੁਟਾਉਂਦੀਆਂ ਨੇ ਤੇ ਜੇ ਝੂਠ ਬੋਲਨਾ ਆਂ, ਤਾਂ ਤੁਸੀ ਮਰਾਉਂਦੇ ਓ ਤੇ ਚੁਪ ਰਿਹਾ ਤਾਂ ਉਂਜ ਖੱਲ ਲਹਿੰਦੀ ਏ, ਰਬ ਮੈਨੂੰ ਲਹਿਰੀ ਤਾਂ ਨ ਬਣਾਉਂਦਾ ਹੋਰ ਜੋ ਮਰਜ਼ੀ ਬਣਾ ਦੇਂਦਾ। ਨਾਂ, ਪਰ ਮੈਨੂੰ ਲਾਲ ਬਾਦਸ਼ਾਹ ਤਾਂ ਫੇਰ ਵੀ ਨ ਬਣਾਉਂਦਾ, ਤੂੰ ਤਾਂ ਆਂਡੇ ਢੇ ਦੋ ਟੋਟੇ ਕੀਤੇ ਤੇ ਜ਼ਰਦੀ ਵੀ ਆਪ ਨ ਖਾਧੀ, ਉਹ ਵੇਖ ਤੇਰਾ ਇਕ ਟੋਟਾ ਆਉਂਦਾ ਈ।

[ਗੇਂਦੀ ਆਉਂਦੀ ਏ,

ਲਾਲ:—ਆ ਬਚੀਏ, ਮੱਥੇ ਤੇ ਤੀਊੜੀ ਕੇਹੀ ਪਾਈ ਆ, ਤੂੰ ਕੁਝ ਚਿਰ ਤੋਂ ਖ਼ਫ਼ੇ ਕਿਉਂ ਰਹਿਨੀ ਏਂ ?

ਲਹਿਰੀ:—ਹਾਂ ਜੀ, ਸਰਕਾਰ ਓਦੋਂ ਚੰਗੀ ਸੀ, ਜਦੋਂ ਇਸ ਦੀ ਤੀਊੜੀ ਦੀ ਸਰਕਾਰ ਨੂੰ ਪਰਵਾਹ ਨਹੀਂ ਸੀ। ਹੁਣ ਚਾਚਾ, ਤੂੰ ਐਉਂ ਏਂ ਜਿਵੇਂ ਸਿਫ਼ਰ ਬਿਨਾਂ ਦਹਾਕੇ ਦੇ, ਤੇਰੇ ਨਾਲੋਂ ਤਾਂ ਹੁਣ ਮੈਂ ਚੰਗਾ ਆਂ, ਮੈਂ ਲਹਿਰੀ ਤਾਂ ਹਾਂ, ਤੂੰ ਕੁਝ ਬੀ ਨਹੀਂ—ਵਾਹ ਮੇਰੇ ਕੁਝ ਨਾਂ—ਹੱਛਾ ਮੈਂ ਚੁਪ ਕਰ ਜਾਂ, (ਗੇਂਦੀ ਨੂੰ) ਤੁਹਾਡੀ ਤੀਊੜੀ ਕੁਝ ਆਖਦੀ ਏ ਭਾਵੇਂ ਤੁਸੀ ਮੂੰਹੋਂ ਨਹੀਂ ਉਚਰਦੇ। ਜੀ ਜੀ ਜੀ..........

ਜੀਹਦੇ ਹੱਥ ਮਧਾਣੀ, ਓਹ ਕਮਲੀ ਵੀ ਸਿਆਣੀ।
ਹੱਥ ਪੱਥ ਖਾਲੀ ਤੇ ਰੱਬ ਦੇ ਸਵਾਲੀ।

(ਲਾਲ ਵੰਨੇ ਹੱਥ ਕਰਕੇ) ਔਹ ਤਕ ਮਟਰ
ਬਿਨ ਫਲੀ–ਸੱਖਣੀ ਸੱਖਣੀ ਦਾਣਾ ਇਕ ਵੀ ਨਾਂ।

ਗੇਂਦੀ:—ਮਹਾਰਾਜ਼, ਨ ਕੇਵਲ ਇਹ ਲਹਿਰੀ
ਜਿਸਨੂੰ ਤੁਸੀ ਪੂਰੀ ਖੁਲ੍ਹ ਦਿਤੀ ਹੋਈ ਏ, ਸਗੋਂ ਤੁਹਾਡੇ
ਸਾਰੇ ਸਾਥੀ, ਨਿਤ ਖੱਜਲ ਖਰਾਬੀ ਕੀਤੀ ਰਖਦੇ ਨੇ;
ਮੈਂ ਚਿਰ ਤੋਂ ਚਾਹੁੰਦੀ ਸਾਂ ਕਿ ਤੁਹਾਡੇ ਨਾਲ ਗੱਲ
ਕਰਾਂ ਤੇ ਇਸ ਦੇ ਠੀਕ ਕਰਨ ਦਾ ਕੋਈ ਉਪਾ ਸੋਚਾਂ,
ਪਰ ਹੁਣ ਮਾਲੂਮ ਹੁੰਦਾ ਏ ਕਿ ਇਹ ਸਭ ਤੁਹਾਡੀਆਂ
ਕਾਰਵਾਈਆਂ ਹੁੰਦੀਆਂ ਨੇ,ਇਸ ਲਈ ਦੇਸ ਵਿਚ ਅਮਨ
ਰਖਣ ਵਾਸਤੇ ਜ਼ਰੂਰੀ ਹੋ ਗਿਆ ਏ ਕਿ ਕੋਈ ਉਪਾ
ਕੀਤਾ ਜਾਏ ਤੇ ਜੇ ਕਿਸੇ ਉਪਾ ਕੀਤਿਆਂ ਤੁਹਾਨੂੰ ਕੋਈ
ਖੇਦ ਪਹੁੰਚੇ ਤਾਂ ਲਾਚਾਰੀ ਏ, ਕੋਈ ਜਾਣ ਬੁਝਕੇ ਤਾਂ
ਨਹੀਂ ਕੀਤਾ ਜਾਂਦਾ।

ਲਹਿਰੀ:—ਹਾਂ ਜੀ, ਤੁਸੀ ਜਾਣਦੇ ਈ ਓ:–
ਵਾਗੀ ਪਾਲ ਬਘਿਆੜ ਤਿਆਰ ਕੀਤਾ,
ਹੋਇਆ ਦੁਖ ਜਾਂ ਭੇਡਾਂ ਨੂੰ ਖਾਣ ਲੱਗਾ।

ਲਾਲ:—ਹੈਂ ? ਤੂੰ ਸਾਡੀ ਲੜਕੀ ਏਂ ?

ਗੇਂਦੀ:—ਭਲਾ, ਕੀ ਫਾਇਦਾ ਇਨ੍ਹਾਂ ਗੱਲ੍ਹਾਂ ਦਾ, ਕੁਝ
ਅਕਲ ਨੂੰ ਹੱਥ ਮਾਰੋ, ਜਾਣ ਬੁਝਕੇ ਇੰਜ ਬਣੇ ਰਹਿਣਾ
ਠੀਕ ਨਹੀਂ।

ਲਹਿਰੀ:—ਕਦੇ ਸੁਣਿਆ ਜੇ ਬੱਘੀ ਘੋੜੇ ਨੂੰ ਖਿੱਚਦੀ, ਨਹੀਂ ਰੀਸਾਂ।

ਲਾਲ:—ਕੋਈ ਜਾਣਦਾ ਏ ਮੈਂ ਕੌਣ ਆਂ? ਹੈਂ! ਇਹ ਲਾਲ ਏ? ਇਹ ਲਾਲ ਦੀਆਂ ਅੱਖਾਂ ਨੇ? ਮੈਂ ਸੁੱਤਾ ਆਂ ਕਿ ਜਾਗਦਾ, ਕੋਈ ਦਸੇਗਾ ਮੈਂ ਕੌਣ ਆਂ? ਹੈਂ! ਲਾਲ, ਨਹੀਂ ਲਾਲ ਦਾ ਪਰਛਾਵਾਂ, ਜੇ ਲਾਲ ਆਂ ਤਾਂ ਉਸ ਦੀਆਂ ਧੀਆਂ ਕਿੱਥੇ ਨੇ?

ਲਹਿਰੀ:—ਧੀਆਂ ਲਾਲ ਨੂੰ ਹੁਕਮ ਮੰਨਣ ਦਾ ਸਬਕ ਸਿਖਾਣ ਗਈਆਂ ਨੇ।

ਲਾਲ:—ਬੀਬੀਏ ਤੇਰਾ ਨਾਂ ਕੀ ਏ?

ਗੋਂਦੀ:—ਆਹੋ ਜੀ, ਇਹੋ ਤਾਂ ਗੱਲ ਏ, ਭਲਾ ਇਸ ਤਰ੍ਹਾਂ ਨਾਂ ਪੁਛਣ ਦਾ ਕੀ ਮਤਲਬ? ਮਹਾਰਾਜ, ਮੈਂ ਅਰਜ਼ ਕਰਦੀ ਆਂ, ਮੇਰੀ ਗੱਲ ਨੂੰ ਠੀਕ ਅਰਥਾਂ ਵਿਚ ਸਮਝੋ, ਤੁਸੀ ਬੁੱਢੇ ਓ, ਮੇਰੇ ਮਾਨਯੋਗ ਓ, ਪਰ ਕੁਝ ਅਕਲ ਤੋਂ ਕੰਮ ਲਓ। ਇਹ ਸੌ ਜਵਾਨ ਹੱਟੇ ਕਟੇ, ਬੁਰਛਿਆਂ ਜੇਹੇ ਮੁਸ਼ਟੰਡਿਆਂ ਦੀ ਜੋ ਲੁੱਚ-ਮੰਡਲੀ ਤੁਸਾਂ ਇਕੱਠੀ ਕੀਤੀ ਹੋਈ ਏ, ਇਨ੍ਹਾਂ ਨੇ ਸਾਡੇ ਬੁਰੇ ਬਰੋਬਰੇ ਦੇ ਆਦਮੀ ਤੇ ਨੌਕਰ ਵੀ ਵਿਗਾੜ ਦਿਤੇ ਨੇ, ਸਾਡਾ ਘਰ ਇਕ ਸ਼ਰਾਬਖਾਨਾ ਜਾਂ ਜੁਆਰੀਆਂ ਦੀ ਹਟੀ ਬਣਿਆ ਹੋਇਆ ਏ। ਏਡੀ ਸ਼ਰਮਸਾਰੀ ਦੀ ਗੱਲ ਬਣੀ ਹੋਈ ਏ, ਜੋ ਕੁਝ ਕਿਹਾ ਨਹੀਂ ਜਾਂਦਾ, ਮੇਰੇ ਆਖੇ ਲਗੋ ਤੇ ਆਪਣੀ ਮਰਜ਼ੀ ਨਾਲ ਆਪਣੀ ਉਮਰ ਦੇ ਸਾਥੀ ਰਖ ਲਓ ਤੇ ਬਾਕੀ ਰਹਿੰਦਿਆਂ

ਜੀਹਦੇ ਹੱਥ ਮਧਾਣੀ, ਓਹ ਕਮਲੀ ਵੀ ਸਿਆਣੀ।
ਹੱਥ ਪੱਥ ਖਾਲੀ ਤੇ ਰੱਬ ਦੇ ਸਵਾਲੀ।

(ਲਾਲ ਵੰਨੇ ਹੱਥ ਕਰਕੇ) ਔਹ ਤਕ ਮਟ
ਬਿਨ ਫਲੀ–ਸੱਖਣੀ ਸੱਖਣੀ ਦਾਣਾ ਇਕ ਵੀ ਨਾਂ।

ਗੇਂਦੀ:—ਮਹਾਰਾਜ਼, ਨ ਕੇਵਲ ਇਹ ਲਹਿ
ਜਿਸਨੂੰ ਤੁਸੀ ਪੂਰੀ ਖੁਲ੍ਹ ਦਿਤੀ ਹੋਈ ਏ, ਸਗੋਂ ਤੁਹਾ
ਸਾਰੇ ਸਾਥੀ, ਨਿਤ ਖੱਜਲ ਖਰਾਬੀ ਕੀਤੀ ਰਖਦੇ ਨੇ
ਮੈਂ ਚਿਰ ਤੋਂ ਚਾਹੁੰਦੀ ਸਾਂ ਕਿ ਤੁਹਾਡੇ ਨਾਲ ਗੱ
ਕਰਾਂ ਤੇ ਇਸ ਦੇ ਠੀਕ ਕਰਨ ਦਾ ਕੋਈ ਉਪਾ ਸੋਚਾਂ
ਪਰ ਹੁਣ ਮਾਲੂਮ ਹੁੰਦਾ ਏ ਕਿ ਇਹ ਸਭ ਤੁਹਾਡੀਆ
ਕਾਰਵਾਈਆਂ ਹੁੰਦੀਆਂ ਨੇ,ਇਸ ਲਈ ਦੇਸ ਵਿਚ ਅਮ
ਰਖਣ ਵਾਸਤੇ ਜ਼ਰੂਰੀ ਹੋ ਗਿਆ ਏ ਕਿ ਕੋਈ ਉ
ਕੀਤਾ ਜਾਏ ਤੇ ਜੇ ਕਿਸੇ ਉਪਾ ਕੀਤਿਆਂ ਤੁਹਾਨੂੰ ਕੋ
ਖੇਦ ਪਹੁੰਚੇ ਤਾਂ ਲਾਚਾਰੀ ਏ, ਕੋਈ ਜਾਣ ਬੁਝਕੇ
ਨਹੀਂ ਕੀਤਾ ਜਾਂਦਾ।

ਲਹਿਰੀ:—ਹਾਂ ਜੀ, ਤੁਸੀ ਜਾਣਦੇ ਈ ਓ:-
ਵਾਗੀ ਪਾਲ ਬਘਿਆੜ ਤਿਆਰ ਕੀਤਾ,
ਹੋਇਆ ਦੁਖ ਜਾਂ ਭੇਡਾਂ ਨੂੰ ਖਾਣ ਲੱਗਾ।

ਲਾਲ:—ਹੈਂ ? ਤੂੰ ਸਾਡੀ ਲੜਕੀ ਏਂ ?

ਗੇਂਦੀ:—ਭਲਾ, ਕੀ ਫਾਇਦਾ ਇਨ੍ਹਾਂ ਗੱਲ੍ਹਾਂ ਦਾ, ਕੁ
ਅਕਲ ਨੂੰ ਹੱਥ ਮਾਰੋ, ਜਾਣ ਬੁਝਕੇ ਇੰਜ ਬਣੇ ਰਹਿ
ਠੀਕ ਨਹੀਂ।

ਲਹਿਰੀ:—ਕਦੇ ਸੁਣਿਆ ਜੇ ਬੱਘੀ ਘੋੜੇ ਨੂੰ ਖਿੱਚਦੀ, ਨਹੀਂ ਰੀਸਾਂ।

ਲਾਲ:—ਕੋਈ ਜਾਣਦਾ ਏ ਮੈਂ ਕੌਣ ਆਂ? ਹੈਂ! ਇਹ ਲਾਲ ਏ? ਇਹ ਲਾਲ ਦੀਆਂ ਅੱਖਾਂ ਨੇ? ਮੈਂ ਸੁੱਤਾ ਆਂ ਕਿ ਜਾਗਦਾ, ਕੋਈ ਦਸੇਗਾ ਮੈਂ ਕੌਣ ਆਂ? ਹੈਂ! ਲਾਲ, ਨਹੀਂ ਲਾਲ ਦਾ ਪਰਛਾਵਾਂ, ਜੇ ਲਾਲ ਆਂ ਤਾਂ ਉਸ ਦੀਆਂ ਧੀਆਂ ਕਿੱਥੇ ਨੇ?

ਲਹਿਰੀ:—ਧੀਆਂ ਲਾਲ ਨੂੰ ਹੁਕਮ ਮੰਨਣ ਦਾ ਸਬਕ ਸਿਖਾਣ ਗਈਆਂ ਨੇ।

ਲਾਲ:—ਬੀਬੀਏ ਤੇਰਾ ਨਾਂ ਕੀ ਏ?

ਗੇਂਦੀ:—ਆਹੋ ਜੀ, ਇਹੋ ਤਾਂ ਗੱਲ ਏ, ਭਲਾ ਇਸ ਤਰ੍ਹਾਂ ਨਾਂ ਪੁਛਣ ਦਾ ਕੀ ਮਤਲਬ? ਮਹਾਰਾਜ, ਮੈਂ ਅਰਜ਼ ਕਰਦੀ ਆਂ, ਮੇਰੀ ਗੱਲ ਨੂੰ ਠੀਕ ਅਰਥਾਂ ਵਿਚ ਸਮਝੋ, ਤੁਸੀ ਬੁੱਢੇ ਓ, ਮੇਰੇ ਮਾਨਯੋਗ ਓ, ਪਰ ਕੁਝ ਅਕਲ ਤੋਂ ਕੰਮ ਲਓ। ਇਹ ਸੌ ਜਵਾਨ ਹੱਟੇ ਕਟੇ, ਬੁਰਛਿਆਂ ਜੇਹੇ ਮੁਸ਼ਟੰਡਿਆਂ ਦੀ ਜੋ ਲੁੱਚ-ਮੰਡਲੀ ਤੁਸਾਂ ਇਕੱਠੀ ਕੀਤੀ ਹੋਈ ਏ, ਇਨ੍ਹਾਂ ਨੇ ਸਾਡੇ ਬਰੋਬਰੇ ਦੇ ਆਦਮੀ ਤੇ ਨੌਕਰ ਵੀ ਵਿਗਾੜ ਦਿਤੇ ਨੇ, ਸਾਡਾ ਘਰ ਇਕ ਸ਼ਰਾਬਖਾਨਾ ਜਾਂ ਜੁਆਰੀਆਂ ਦੀ ਹਟੀ ਬਣਿਆ ਹੋਇਆ ਏ। ਏਡੀ ਸ਼ਰਮਸਾਰੀ ਦੀ ਗੱਲ ਬਣੀ ਹੋਈ ਏ, ਜੋ ਕੁਝ ਕਿਹਾ ਨਹੀਂ ਜਾਂਦਾ, ਮੇਰੇ ਆਖੇ ਲਗੋ ਤੇ ਆਪਣੀ ਮਰਜ਼ੀ ਨਾਲ ਆਪਣੀ ਉਮਰ ਦੇ ਸਾਥੀ ਰਖ ਲਓ ਤੇ ਬਾਕੀ ਰਹਿੰਦਿਆਂ

ਨੂੰ ਤੋਰ ਦਿਓ, ਨਹੀਂ ਤਾਂ ਤੁਹਾਨੂੰ ਪਤਾ ਈ ਏ, ਮੈਂ ਹੁਕਮਨ ਕੀ ਕੁਝ ਕਰਾ ਸਕਦੀ ਆਂ !

ਲਾਲ:—ਹਾਂ ! ਹੁਕਮਨ ? ਤੂੰ ਸਾਡੀ ਧੀ ਏਂ ? ਤੈਨੂੰ ਕਿਨ ਜੰਮਿਆਂ ਸੀ ? ਬਸ ਕਰ ਮੈਂ ਤੈਨੂੰ ਹੋਰ ਦੁਖ ਨਹੀਂ ਦੇਣ ਲੱਗਾ, ਹਾਲਾਂ ਮੇਰੀ ਇਕ ਧੀ ਹੈ—ਮੇਰੇ ਘੋੜੇ ਕਸ ਦਿਓ ਤੇ ਸਭ ਚਲਣ ਲਈ ਤਿਆਰ ਹੋ ਜਾਓ।

ਰੇ ਵੀ:—ਤੁਸੀਂ ਆਪ ਈ ਨਹੀਂ ਤੁਹਾਡੇ ਨੌਕਰਾਂ ਨੂੰ ਵਡੇ ਛੋਟੇ ਦਾ ਲਿਹਾਜ਼ ਨਹੀਂ।

[ਕੌਰ ਜੀ ਆ ਜਾਂਦਾ ਏ.

ਲਾਲ:—ਹੈਂ ! ਵਿਹਾ ਰਿਆ-ਹਾਂ ਆ ਗਏ ਕੌਰ ਜੀ- ਤੇਰੀ ਮਰਜ਼ੀ ਇਸੇ ਤਰ੍ਹਾਂ ਏ ? ਮੇਰੇ ਘੋੜੇ ਕਸ ਦਿਓ—ਹਾਇ ਓਏ ਨਾਸ਼ੁਕਰੀ—ਨਾਸ਼ੁਕਰੀ. ਤੇਰਾ ਸਤਿਆਨਾਸ.—ਤੂੰ ਜਿਨ੍ਹਾਂ ਕਿਨ੍ਹਾਂ ਦੇ ਲਹੂ ਨਹਾਤੀਓਂ—ਪਰ ਹੋਰ ਵੀ ਅਸਹਾਲ ਹੋ ਦੀਂਹਨੀ ਏਂ, ਜਦੋਂ ਧੀਆਂ ਪੁਤਰਾਂ ਅੰਦਰ ਵਸ ਜਣਨ-ਹਾਰਿਆਂ ਦੀ ਰੱਤ ਪੀਨੀ ਏਂ, ਹਾਇ ਗਰਕੀ........

ਕੌਰ ਜੀ:—ਮਹਾਰਾਜ—ਹੌਂਸਲੇ ਨਾਲ ਗੱਲ ਕਰੋ ਹੋਇਆ ਕੀ ਏ ?

ਲਾਲ:—ਚੁੜੇਲੇ, ਤੂੰ ਝੂਠ ਮਾਰਦੀ ਏਂ—ਮੇਰੇ ਸਾਥੀ ਮੁਸ਼ਟੰਡੇ ਨਹੀਂ, ਸਗੋਂ ਬੰਦਿਆਂ ਦੀ ਕਤਾਰ ਵਿਚੋਂ ਚੁਣੇ ਹੋਏ ਲਾਖੀ ਹੀਰੇ ਨੇ, ਜਿਨ੍ਹਾਂ ਨੂੰ ਆਪਣੇ ਫ਼ਰਜ਼ ਦੀ ਪੂਰੀ ਪਛਾਣ ਏ—ਓਹੋ ਕਿੰਨਾਂ ਤੁਛ ਜੇਹਾ ਕਸੂਰ ਸੀ,

ਪਰ ਕਵਲਾਂ—ਤੇਰੇ ਭਾਗ—ਕਿੱਡਾ ਵਡਾ ਹੋ ਦਿਸਿਆ—ਉਸ ਵੇਲੇ ਮੇਰੇ ਤਨ-ਬਦਨ ਅੱਗ ਲਗ ਗਈ—ਮੈਨੂੰ ਕੁਝ ਸੁਝ ਨ ਆਇਆ—ਇਕ ਪਲ ਦੀ ਪਲ ਵਿਚ ਮੇਰੇ ਅੰਦਰੋਂ ਸਭ ਪਿਆਰ ਉਡ ਗਿਆ—ਓ ਲਾਲ, ਲਾਲ ਤੇਰੀ ਮਤ ਕਿਸ ਮਾਰ ਲਈ (ਹਥ ਮੱਥੇ ਤੇ ਮਾਰਕੇ) ਹਾਂ, ਪਿੱਟ-ਦੋਹੱਥੜ ਪਿੱਟ ਆਪਣੇ ਕਰਮਾਂ ਨੂੰ—ਬਸ ਚਲੋ ਨਿਕਲ ਚਲੋ ਇਥੋਂ ।

ਕੌਰ ਜੀ:—ਮਹਾਰਾਜ ਮੇਰਾ ਕੀ ਕਸੂਰ—ਮੈਨੂੰ ਤੇ ਪਤਾ ਈ ਨਹੀਂ, ਤੁਹਾਨੂੰ ਕਿਸ ਗਲੇ ਇਤਨਾ ਗੁੱਸਾ ਆਇਆ ਏ ?

ਲਾਲ:—ਏਦਾਂ ਈ ਹੋਵੇਗਾ—ਹੇ ਸ਼ਕਤੀ ਮਾਤਾ ! ਸੁਣ, ਪਿਆਰੀ ਦੇਵੀ, ਮੇਰੀ ਬੇਨਤੀ ਕੰਨ ਧਰ ਕੇ ਸੁਣ:—ਇਹ ਨਾਸ਼ੁਕਰੀ ਲੜਕੀ—ਭਾਵ ਮੇਰੀਓ ਈ ਧੀ ਏ; ਪਰ ਇਹ ਇਸ ਜੋਗ ਨਹੀਂ ਕਿ ਇਸਦੇ ਘਰ ਉਲਾਦ ਹੋਵੇ—ਅਕ੍ਰਿਤਘਣ ਉਲਾਦ ਵਧਾਣ ਦਾ ਕੀ ਲਾਭ ? ਇਸ ਲਈ ਸੁੰਞੀ ਹੋ ਜਾਏ ਇਸ ਦੀ ਕੁੱਖ, ਸੜ ਜਾਏ ਇਸਦੀ ਰਿਹਮ, ਨ ਇਸ ਨੂੰ ਬਾਲ ਜੰਮੇ ਤੇ ਨ ਇਸ ਚੁੜੇਲ ਦਾ ਕੋਈ ਨਾਂ ਲਏ— ਪਰ ਜੇ ਇਸ ਜਣਦਿਆਂ ਖਾਣੀ ਡੈਣ ਦੇ ਭਾਗੀਂ ਕੋਈ ਬਾਲ ਹੈ ਤਾਂ ਹੇ ਦੇਵੀ, ਨਿਰੀ ਵਿਹੁ ਈ ਇਸ ਦੀ ਕੁਖੇ ਪਾ, ਉਸਦਾ ਇਕ ੨ ਬੋਲ ਕਾਲੇ ਨਾਗ ਦਾ ਡੰਗ ਹੋ ਲੱਗਸ ਤੇ ਇਹ ਬਾਲ ਦੇ ਦੁਖੋਂ ਰੋ ਰੋ ਫਾਹਵੀ ਹੋਵੇ । ਜਿਵੇਂ ਇਸ ਮੇਰੇ ਨਾਲ ਕੀਤੀ ਏ, ਇਸ ਤੋਂ ਸੌ ਗੁਣਾਂ ਵਧ ਇਸ ਨਾਲ

ਹੋਵੇ ਤੇ ਇਸ ਦੇ ਦੁਖ ਇਸਦੀ ਉਲਾਦ ਨੂੰ ਤਮਾਸ਼ਾ ਹੋ ਦਿਸਨ ਤੇ ਬਾਲਾਂ ਹਥੋਂ ਇਹ ਚੂੜ੍ਹ ੨ ਮਰੇ-ਇਸ ਨੂੰ ਵੀ ਪਤਾ ਲਗੇ ਕਿ ਨਾਸ਼ੁਕਰੀ ਉਲਾਦ ਦੇ ਡੰਗ ਉਡਣੇ ਸੱਪ ਦੇ ਦੰਦਾਂ ਨਾਲ ਵੀ ਤਿਖੇ ਨੇ-ਹਾਏ ਏਡੀ ਨਾਸ਼ੁਕਰੀ-ਬਸ ੨ !

[ਚਲਿਆ ਜਾਂਦਾ ਏ.

ਕੌਰ ਜੀ:—ਪਰ ਹੋਇਆ ਕੀ ਏ ?

ਗੇਂਦੀ:—ਹੋਣਾ ਮਿੱਟੀ ਏ-ਤੁਸੀ ਕੋਈ ਫਿਕਰ ਨ ਕਰੋ, ਬੁੱਢਾ ਸਤਰਿਆ ਬਹੱਤ੍ਰਿਆ ਗਿਆ ਏ, ਚਖਨ ਦਿਓਸੂ ਸਵਾਦ !

[ਲਾਲ ਫਿਰ ਆ ਜਾਂਦ ਏ.

ਲਾਲ:—ਹੈਂ ! ਪੰਦਰਾਂ ਦਿਨ ਨਹੀਂ ਗੁਜ਼ਰੇ ਤੇ ਇਕੋ ਵੇਰ ਸੌ ਸਾਥੀਆਂ ਤੋਂ ਪੰਜਾਹ ਕਰਨੀ ਏਂ !

ਕੌਰ ਜੀ:—ਮਹਾਰਾਜ, ਗੱਲ ਕੀ ਏ ?

ਲਾਲ:—ਦਸਨਾਂ ਆਂ ਤੈਨੂੰ-ਓਹੋ-ਅਫ਼ਸੋਸ ਤਾਂ ਇਸ ਗੱਲ ਦਾ ਏ ਕਿ ਮੇਰੇ ਵੱਸ ਕੁਝ ਨਹੀਂ-ਰੱਬ ਤੈਨੂੰ ਗਰ੍ਕ ਕਰੇ-ਕੀੜੇ ਪੈਣ ਤੈਨੂੰ ਤੇ ਗਿਰਝਾਂ ਨੋਚਣ ਤੇਰੇ ਪਿੰਡੇ ਨੂੰ-ਇਹ ਹੰਝੂ ਕਿਉਂ ਵਗੇ ਜਾਂਦੇ ਨੇ-ਬਸ ਕੋਈ ਲੋੜ ਨਹੀਂ ਰੋਣ ਦੀ, ਹਾ-ਇਹ ਗੱਲ ਏ-ਹਛਾ ਕੋਈ ਡਰ ਨਹੀਂ-ਹਾਲ ਮੇਰੀ ਇਕ ਲੜਕੀ ਹੈ, ਉਹ ਤੇਰੇ ਵਰਗੀ ਲਹੂ ਪੀਣੀ ਡੈਣ ਨਹੀਂ, ਜਿਸ ਵੇਲੇ ਉਸ ਨੂੰ ਜੋ ਤੂੰ ਮੇਰੇ ਨਾਲ ਕੀਤੀ

ਏ ਇਸਦਾ ਪਤਾ ਲਗੇਗਾ, ਓਹ ਨਵ੍ਹਾਂ ਨਾਲ ਤੇਰੀ ਖੱਲ ਉਧੇੜੇਗੀ, ਜੇ ਮੈਂ ਫਿਰ ਅਸਲੀ ਹਾਲਤ ਤੇ ਆਕੇ ਤੇਰਾ ਮਲੀਆਮੇਟ ਨ ਕੀਤਾ ਤਾਂ ਤੂੰ ਕੀ ਜਾਣੇਂਗੀ, ਤੈਨੂੰ ਪਤਾ ਓਦੋਂ ਈ ਲਗੇਗਾ।

(ਲਾਲ, ਹੀਰਾ ਜੀ, ਲਹਿਰੀ ਤੇ ਲਾਲ ਦੇ ਸਾਥੀ ਜਾਂਦੇ ਨੇ.)

ਗੇਂਦੀ:—ਸਵਾਮੀ ਜੀ ਵੇਖਿਆ ਜੇ ਨਾਂ!

ਕੌਰ ਜੀ:—ਭਾਵੇਂ ਤੂੰ ਸਾਡੀ ਸਵਾਣੀ ਏਂ, ਪਰ ਨਿਰਪੱਖ ਗੱਲ ਕਰਨੀ ਚਾਹੀਦੀ ਏ।

ਗੇਂਦੀ:—ਤੁਹਾਨੂੰ ਪਤਾ ਨਹੀਂ ਨਾਂ—ਗੰਡੋ, ਗੰਡੋ, ਜਲਦੀ ਆ। ਕਿਆ ਖ਼ੂਬ! ਸੌ ਜਵਾਨ; ਸ਼ਸਤਰ ਧਾਰੀ, ਅੱਠੇ ਪਹਿਰ ਬੁੱਢੇ ਦੀ ਰਾਖੀ ਲਈ, ਕਿਡੀ ਕੁ ਸਿਆਣਪ ਦੀ ਗੱਲ ਏ—ਹਰ ਵੇਲੇ ਜਾਨ ਦਾ ਤੌਖਲਾ, ਕੀ ਪਤਾ ਏ ਕੇਹੜੇ ਵੇਲੇ ਇਸ ਦੀ ਅਕਲ ਤੇ ਪੜਦਾ ਪਏ ਤੇ.............

ਕੌਰ ਜੀ:—ਤੇਰਾ ਡਰ ਨਿਰਮੂਲ ਏ।

ਗੇਂਦੀ:—ਹਰ ਵੇਲੇ ਡਰਦੇ ਰਹਿਣ ਕੋਲੋਂ ਡਰ ਹਟਾਇਆ ਚੰਗਾ, ਮੈਂ ਇਹਨੂੰ ਚੰਗੀ ਤਰ੍ਹਾਂ ਜਾਣਦੀ ਆਂ— ਮੈਂ ਰਾਧਾਂ ਨੂੰ ਸਭ ਕੁਝ ਲਿਖ ਦਿਤਾ ਏ, ਜੇ ਹੁਣ ਵੀ

ਓਸਨੇ ਬੁਢੇ ਨੂੰ ਸਮੇਤ ਇਸ ਦੇ ਸੌ ਸਾਥੀਆਂ ਦੇ
ਆਦਰ ਦਿਤਾ ਤਾਂ..........

[ਗੰਡਾ ਆ ਜਾਂਦਾ ਏ

ਗੰਡਿਆ ! ਓਹ ਚਿਠੀ ਲਿਖੀ ਊ ?

ਗੰਡਾ:—ਹਾਂ ਸਵਾਣੀ ਜੀ !

ਗੋਂਦੀ:—ਐਸੇ ਘੜੀ ਸਵਾਰ ਹੋ ਜਾ ਤੇ ਮੇਰੀ ਭੈਣ ਨੂੰ ਚਿਠੀ ਦੇਕੇ ਜ਼ਬਾਨੀ ਵੀ ਸਾਰੀ ਗੱਲ ਬਾਤ ਕਹਿ ਸੁਣਾਉਣੀ ਤੇ ਜਲਦੀ ਵਾਪਸ ਆਉਣ ਦੀ ਕਰਨੀ।

[ਗੰਡਾ ਜਾਂਦਾ ਏ.

ਸਵਾਮੀ ਜੀ, ਤੁਹਾਨੂੰ ਪਤਾ ਨਹੀਂ ਖਿਮਾਂ ਕਰਨੀ, ਤੁਹਾਡੇ ਇਸ ਨਰਮ ਦਿਲ ਨੇ ਬਹੁਤ ਕੰਮ ਗਵਾ ਦਿਤਾ ਏ।

ਕੌਰ ਜੀ:—ਤੂੰ ਅਗੇਤਰਾ ਈ ਫ਼ਿਕਰ ਕਰਨੀ ਏਂ—ਸ਼ੋਰ ਤੋਂ ਕੰਮ ਲੈਣਾ ਚਾਹੀਦਾ ਏ, ਕਈ ਵੇਰ ਅਸੀ ਚੰਗਾ ਕਰਦੇ ੨ ਮੰਦਾ ਕਰ ਬਹਿਨੇ ਆਂ।

ਗਂਦੀ:—ਤਾਂ ਫਿਰ—

ਕੌਰ ਜੀ:—ਹਛਾ ੨ ਨਤੀਜਾ ਆਪੇ ਦਸੇਗਾ।

[ਚਲਾ ਜਾਂਦਾ ਏ.

—:o:—

## ਝਾਕੀ ਪੰਜਵੀਂ

ਅਸਥਾਨ—{ਕੌਰ ਜੀ ਦੇ ਘਰ ਸਾਮ੍ਹਣੇ ਦਲਾਨ !

[ਲਾਲ, ਹੀਰਾ ਜੀ ਤੇ ਲਹਿਰੀ ਆਉਂਦੇ ਨੇ]

ਲਾਲ:—ਇਹ ਲੈ ਚਿਠੀ ਝਟ ਪਟ ਤੇ ਗੁਲਾਬ ਰਾਇ ਦੇ ਅਸਥਾਨ ਤੇ ਜਾ, ਸਾਡੀ ਲੜਕੀ ਨੂੰ ਇਹ ਦੇਵੀਂ, ਹੋਰ ਕੁਝ ਨਾ ਕਹਿਣਾ, ਜੋ ਪੁਛੇ ਉਸਦਾ ਉਤਰ ਭਾਵੇਂ ਦੇਣਾ, ਸਾਥੋਂ ਪਹਿਲੋਂ ਇਹ ਚਿਠੀ ਪੁਚਾਓ, ਅਜੇਹੀ ਨ ਹੋਵੇ ਕਿ ਅਸੀ ਤੈਥੋਂ ਅਗੇ ਪੁਜ ਜਾਈਏ ।

ਹੀਰਾ ਜੀ:—ਮਹਾਰਾਜ ! ਰਾਤੋ ਰਾਤ ਜਾਨਾ ਆਂ—ਸਵਾਂਗਾ ਤਦ ਜੇ ਚਿਠੀ ਪੁਚਾ ਲਾਂਗਾ ।

[ਹੀਰਾ ਜੀ ਗਿਆ.

ਲਹਿਰੀ:—ਚਾਚਾ, ਤੈਨੂੰ ਪਤਾ ਏ ਨੱਕ ਮੂੰਹ ਦੇ ਵਿਚਾਲੇ ਕਿਉਂ ਲਗਾ ਹੋਇਆ ਏ ?

ਲਾਲ:—ਨਹੀਂ ।

ਲਹਿਰੀ:—ਇਸ ਲਈ ਜੋ ਇਕ ਅਖ ਨੱਕ ਦੇ ਏਧਰ ਤੇ ਇਕ ਓਧਰ, ਤਾਂ ਜੋ ਜੇ ਨਕ ਲਾਹਮ ਦੀਆਂ ਚੀਜ਼ਾਂ ਸੁੰਘ ਨ ਸਕੇ ਤਾਂ ਅੱਖਾਂ ਵੇਖ ਲੈਣ ।

ਲਾਲ:—ਓਹੋ—ਮੈਂ ਵਿਚਾਰੀ ਨਾਲ ਜ਼ੁਲਮ ਕੀਤਾ ।

ਲਹਿਰੀ:—ਤੈਨੂੰ ਪਤਾ ਏ ਮਛੀ ਆਪਣਾ ਘਰ ਕਿਵੇਂ ਬਣਾਉਂਦੀ ਏ ?

ਲਾਲ:—ਨਹੀਂ ।

ਲਹਿਰੀ:—ਇਹ ਤਾਂ ਮੈਨੂੰ ਵੀ ਪਤਾ ਨਹੀਂ, ਪਰ ਮੈ
ਇਹ ਪਤਾ ਏ ਕਿ ਘੋਂਗਾ ਘਰ ਕਾਹਦੇ ਲਈ ਬਣਾਉਂਦਾ ਹੈ

ਲਾਲ:—ਕਾਹਦੇ ਲਈ ?

ਲਹਿਰੀ:—ਕਾਹਦੇ ਲਈ ? ਆਪਣਾ ਸਿਰ ਲੁਕੋ
ਲਈ, ਹੋਰ ਕਿਤੇ ਆਪਣੀਆਂ ਧੀਆਂ ਨੂੰ ਦੇਣ ਲਈ
ਨਹੀਂ ।

ਲਾਲ:—ਬਸ, ਮੈਂ ਆਪਣਾ ਆਪ ਭੁੱਲ ਜਾਵਾਂਗ
ਓਹੋ—ਇਤਨਾ ਮੇਹਰਬਾਨ ਬਾਪ ਤੇ ਇਹ ਫਲ—ਮੇਰੇ ਘ
ਤਿਆਰ ਨੇ ?

ਲਹਿਰੀ:—ਹਾਂ, ਤੇਰੇ ਉੱਲੂ ਕਾਠੀਆਂ ਪਾਉਣ ਗਏ ਨੇ
ਚਾਚਾ ! ਤੈਨੂੰ ਪਤਾ ਏ ਤੰਗੜ ਨੌਂ ਕਿਉਂ ਨੇ ਤੇ ਖਿੱਤੀਆਂ ਬ
ਕਿਉਂ ?

ਲਾਲ:—ਏਸੇ ਲਈ ਜੋ ਓਹ ਦਸ ਨਹੀਂ ਤੇ ਓਹ ਤੇ
ਨਹੀਂ ।

ਲਹਿਰੀ:—ਵਾਹ ਜੀ ਵਾਹ, ਤੁਹਾਨੂੰ ਤਾਂ ਮੇਰਾ
ਚਾਹੀਦਾ ਏ ।

ਲਾਲ:—ਓਹੋ—ਦੇਕੇ ਖੋਹ ਲੈਣਾ—ਹਾ, ਕਿ
ਨਾਸ਼ੁਕਰੀ ਏ ।

ਲਹਿਰੀ:—ਚਾਚਾ, ਤੈਨੂੰ ਬੁੱਢਾ ਨਹੀਂ ਸੀ ਹੋਣਾ ਚਾਹੀ
ਜਾਂ ਸਿਆਣਾ ਹੁੰਦੋਂ ।

ਲਾਲ: ਓ ਰਬਾ ! ਤਰਸ ਕਰ, ਮੈਨੂੰ ਪਾਗਲ

ਕਰੀਂ—ਮੇਰੀ ਅਕਲ ਕਿਉਂ ਮਰੀਂਦੀ ਜਾਂਦੀ ਏ—ਸਾਈਆਂ,
ਤਰਸ ਕਰੀਂ—ਮੇਰਾ ਦਿਲ ਘਿਰਦਾ ਏ।

[ਇਕ ਨੌਕਰ ਔਂਦਾ ਏ

ਘੋੜੇ ਤਿਆਰ ਨੇ?

ਨੌਕਰ:—ਤਿਆਰ ਸਰਕਾਰ।

ਲਾਲ:—ਆ, ਲਹਿਰੀ!

ਲਹਿਰੀ:—ਨਵੀਏ ਜ਼ੀਂਦਲੇ ਅਜ ਤੇਰਾ ਕੁਆਰ।
ਹਾਸੇ ਕਰਨੀ ਏਂ ਰਾਹੀਆਂ ਨਾਲ
ਢਲ ਜਾਊ ਜੋਬਨ ਸਮੇਂ ਦੀ ਚਾਲ।
ਫਿਰ ਪਛਤਾਵੇਂ ਮੰਦੜੇ ਹਾਲ. ...
ਆਹਾ ਹਾ ਹਾ.

[ਸਭ ਜਾਂਦੇ ਨੇ ਪਰਦਾ ਗਿਰਦਾ ਏ





# ਨਾਟ ਦੂਜਾ

## ਝਾਕੀ ਪਹਿਲੀ

ਅਸਥਾਨ:—[ਰਾਮ ਸਿੰਹੁ ਦੇ ਘਰ ਦੇ ਬਾਹਰ ਦਲਾਨ]

(ਊਦੇ ਸਿੰਹੁ ਤੇ ਕਰਮ ਚੰਦ ਆਉਂਦੇ ਨੇ)

ਊਦੇ ਸਿੰਹੁ:—ਕੀ ਹਾਲ ਏ ਕਰਮਚੰਦਾ ?

ਕਰਮ ਚੰਦ:—ਮਹਾਰਾਜ, ਦਿਆ ਆਪ ਦੀ—ਮੈਂ ਹੁਣੇ ਈ ਤੁਹਾਡੇ ਪਿਤਾ ਜੀ ਪਾਸੋਂ ਆਇਆ ਆਂ—ਮੈਂ ਈ ਉਨ੍ਹਾਂ ਨੂੰ ਦਸਿਆ ਏ ਕਿ ਅਜ ਰਾਤ ਨੂੰ ਮਹਾਰਾਜ ਗੁਲਾਬ ਰਾਇ ਜੀ ਤੇ ਸਵਾਮਨੀ ਰਾਧਾਂ ਜੀ ਇਥੇ ਬਿਸਰਾਮ ਕਰਨਗੇ।

ਊਦੇ ਸਿੰਹੁ:—ਕਿਉਂ——ਕੀ ਗਲ ਏ ?

ਕਰਮ ਚੰਦ:—ਇਹ ਤਾਂ, ਮਹਾਰਾਜ, ਮੈਨੂੰ ਪਤਾ ਨਹੀਂ, ਪਰ ਤੁਸੀਂ ਕੋਈ ਗੱਲ ਨਹੀਂ ਸੁਣੀ ? ਲੋਕੀਂ ਬੁੱਕਲ ਚਿ ਮੂੰਹ ਪਾ ਪਾ ਕਈ ਗਲਾਂ ਕਰਦੇ ਨੇ।

ਊਦੇ ਸਿੰਹੁ:—ਹੈਂ ! ਓਹ ਕੇਹੀਆਂ ਗੱਲਾਂ ਨੇ ?

ਕਰਮ ਚੰਦ:—ਤੁਹਾਨੂੰ ਪਤਾ ਈ ਨਹੀਂ ਕਿ ਕੌਰ ਜੀ

ਤੇ ਗੁਲਾਬ ਰਾਇ ਹੋਰਾਂ ਦੀ ਆਪੋ ਵਿਚ ਲੜਾਈ ਹੋਣ ਵਾਲੀ ਏ ?

ਊਦੇ ਸਿੰਹੁ:—ਹੈਂ ! ਮੈਂ ਤਾਂ ਨਹੀਂ ਸੁਣਿਆ।

ਕਰਮ ਚੰਦ:—ਹੁਣ ਤਾਂ ਸੁਣ ਲਿਆ ਜੇ ਨਾਂਹ ? ਲੌ ਮੈਂ ਚਲਦਾ ਆਂ ।

[ਕਰਮ ਚੰਦ ਚਲਿਆ ਗਿਆ

ਊਦੇ ਸਿੰਹੁ:—ਹੂੰ—ਗੁਲਾਬ ਰਾਇ ਹੋਰੀਂ ਇਥੇ ਆ ਰਹੇ ਨੇ, ਬਹੁਤ ਖੂਬ, ਹੁਣ ਮੌਜ ਲਗੂ—ਮੂਰਖ ਪਿਓ ਨੇ ਸੁੰਦਰ ਸਿੰਹੁ ਤੇ ਸੂੰਹੇ ਲਾ ਛਡੇ ਨੇ ਤੇ ਉਸਦੇ ਫੜਨ ਵਾਸਤੇ ਪਹਿਰਾ ਲਾ ਦਿਤਾ ਏ—(ਕੁਝ ਸੋਚਕੇ) ਹੈ ਤਾਂ ਜ਼ਰੂਰ ਮਾੜੀ ਗੱਲ, ਪਰ ਕਰਨੀ ਏਂ—ਕਿਸਮਤ ਹਥ ਡੋਰੀ ਏ—ਪਰ ਡੇਰ ਲਾਣ ਦਾ ਵੇਲਾ ਨਹੀਂ—ਭਰਾ ਸੁੰਦਰ ਸਿੰਹੁ—ਐਧਰ ਆ ਰਤਾ ਇਕ ਗੱਲ ਏ, ਛੇਤੀ ਆ ।

[ਸੁੰਦਰ ਸਿੰਹੁ ਆਉਂਦਾ ਏ

ਭਰਾ ਜਲਦੀ ਕਰ ਤੇ ਇਥੋਂ ਫੌਰਨ ਨਸ ਜਾ, ਤੇਰੇ ਇਥੇ ਛਿਪੇ ਹੋਣ ਦਾ ਪਤਾ ਬਾਪੂ ਨੂੰ ਲਗ ਗਿਆ ਏ ਤੇ ਉਸ ਤੇਰੇ ਫੜਨ ਨੂੰ ਪਹਿਰਾ ਲਾ ਦਿਤਾ ਏ। ਚੰਗਾ ਹੋਵੇ ਤੂੰ ਰਾਤੋ ਰਾਤ ਨਿਕਲ ਜਾ—ਨਾਲੇ ਸਚੀਂ ਤੂੰ ਕੋਈ ਗੱਲ ਗੁਲਾਬ ਰਾਇ ਹੋਰਾਂ ਦੇ ਉਲਟ ਤਾਂ ਨਹੀਂ ਕੀਤੀ, ਓਹ ਹੁਣੇ ਰਾਤੋ ਰਾਤ ਸਮੇਤ ਸਵਾਮਨੀ ਰਾਧਾਂ ਦੇ ਇਥੇ ਆ ਰਹੇ ਨੇ।

ਸੁੰਦਰ ਸਿੰਹੁ:—ਉਨ੍ਹਾਂ ਦੇ ਉਲਟ ਮੈਂ ਕੀ ਕਰਨਾ ਸੀ ?

ਊਦੇ ਸਿੰਹ:—(ਕੰਨ ਧਰਕੇ) ਹੈਂ ! ਆਹ ਤਾਂ ਬਾਪੂ ਹੋਰੀਂ ਆ ਰਹੇ ਨੇ— ਹੁਣ ਕੀ ਹੋ ਸਕਦਾ ਏ—ਖਿਮਾ ਕਰਨੀ, ਮੈਂ ਆਪਣੀ ਤਲਵਾਰ ਨਾਲ ਤੁਹਾਨੂੰ ਮਾਰਨ ਦਾ ਬਹਾਨਾ ਕਰਨਾ ਆਂ, ਤੁਸੀਂ ਵੀ ਆਪਣੀ ਤਲਵਾਰ ਕਢਕੇ ਆਪਣੇ ਬਚਾਉਣ ਦੀ ਕਰੋ—ਬਸ ਠੀਕ ਏ ਏਦਾਂ ਈ—

(ਸੁਣਾਕੇ) ਚਲ ਚਲ ਬਾਪੂ ਕੋਲ ਤਾਂ ਚਲ—ਹੋ, ਜਲਦੀ, ਬਤੀ ਲਿਆਓ—ਐਧਰ ੨—(ਹੌਲੇ ਜੇਹੇ) ਤੂੰ ਦੌੜ ਜਾਹ।

[ਸੁੰਦਰ ਸਿੰਹੁ ਨਿਕਲ ਜਾਂਦਾ ਏ

ਬਸ, ਹੁਣ ਕੀ ਏ—ਥੋੜਾ ਜੇਹਾ ਚੋਭਾ ਬਾਂਹ ਨੂੰ ਦੇਕੇ ਲਹੂ ਕਢ ਲੈਣਾ ਏਂ। ਤੇ ਕਹਵਾਂਗੇ ਸੁੰਦਰ ਸਿੰਹੁ ਨਾਲ ਲੜਦਿਆਂ ਲਗੀ ਏ—(ਆਪਣੀ ਬਾਂਹ ਵਿੰਨ੍ਹਦਾ ਏ) ਹਾ—ਸੀ—ਪੀੜ ਹੋਈ, ਪਰ ਕਈ ਤਾਂ ਕੀ ਕੁਝ ਕਰ ਲੈਂਦੇ ਨੇ—(ਉਚੀ) ਬਾਪੂ, ਬਾਪੂ—ਓਹੋ ਕੋਈ ਨਹੀਂ ਬਹੁੜਦਾ !

[ਰਾਮ ਸਿੰਹੁ ਤੇ ਮਸਾਲਾਂ ਚੁਕੀ ਕਈ ਨੌਕਰ ਆਏ]

ਰਾਮ ਸਿੰਹੁ:—ਬਚੂ, ਉਹ ਬਦਮਾਸ਼ ਕਿਥੇ ਏ ?

ਊਦੇ ਸਿੰਹੁ:—ਆਹ, ਹੁਣੇ ਐਥੇ ਖੜਾ ਸੀ, ਨੰਗੀ ਤਲਵਾਰ ਹਥ ਵਿਚ ਸਾਸੂ ਤੇ ਕਹਿੰਦਾ ਸੀ 'ਯਾ ਦਗ਼ਾ ਪੀਰ ਤੇਰਾ ਆਸਰਾ।'

ਰਾਮ ਸਿੰਹੁ:—(ਕਾਹਲੀ ਨਾਲ) ਪਰ ਹੁਣ ਕਿਥੇ ਏ ?

ਊਦੇ ਸਿੰਹੁ:—ਓਹੋ ! ਮੇਰਾ ਲਹੂ ਵਗਿਆ ਜਾਂਦਾ ਏ !

ਰਾਮ ਸਿੰਹੁ:—ਪਰ ਕਿਧਰ ਗਿਆ ਏ ?

ਊਦੇ ਸਿੰਘ:—ਐਧਰ ਨਸ ਗਿਆ—ਜਿਸ ਵੇਲੇ ਉਸ ਡਿਠਾ ਕਿ:—..........

ਰਾਮ ਸਿੰਘ:—ਦੌੜੋ, ਉਸਦਾ ਪਿਛਾ ਕਰੋ—(ਨੌਕਰ ਜਾਂਦੇ ਨੇ) ਹਾਂ, ਉਸ ਕੀ ਡਿਠਾ ?

ਊਦੇ ਸਿੰਘ:—ਕਿ ਮੈਂ ਉਸਦੀ ਮੰਨ, ਤੁਹਾਨੂੰ ਕਤਲ ਕਰਨ ਲਈ ਤਿਆਰ ਨਹੀਂ, ਸਗੋਂ ਮੈਂ ਉਸ ਨੂੰ ਕਿਹਾ ਕਿ ਇਸ ਤਰ੍ਹਾਂ ਮਾਤਾ ਪਿਤਾ ਦੀ ਹਤਿਆ ਕਰਨੀ ਮਹਾਂ ਪਾਪ ਏ—ਤੇ ਬਚਿਆਂ ਦੇ ਆਪਣੇ ਮਾਂ ਪਿਓ ਮੁਤਅੱਲਕ ਕੀ ਫ਼ਰਜ਼ ਨੇ, ਗੱਲ ਕੀ ਜਿਸ ਵੇਲੇ ਉਸ ਡਿਠਾ ਕਿ ਮੈਂ ਉਸਦੇ ਆਸ਼ੇ ਦੇ ਸਖਤ ਵਿਰੁਧ ਆਂ ਤੇ ਇਸ ਨੂੰ ਬੁਰੀ ਨਿਗਾਹ ਨਾਲ ਵੇਹਨਾ ਆਂ, ਉਸਨੇ ਝਟ ਤਲਵਾਰ ਧੂਹ ਲਈ ਤੇ ਮੈਂ ਬੇਹਥਿਆਰੇ ਤੇ ਵਾਰ ਕੀਤਾ ਤੇ ਆਹ ਮੇਰੀ ਬਾਂਹ ਤੇ ਜ਼ਖਮ ਕਰ ਦਿਤਾ—ਤੇ ਜਿਸ ਵੇਲੇ ਮੈਂ ਰੌਲਾ ਪਾਇਆ ਤਾਂ ਓਹ ਨਸ ਗਿਆ।

ਰਾਮ ਸਿੰਘ:—ਕਿਥੇ ਨਸ ਜਾਏਗਾ ? ਇਸ ਦੇਸ ਵਿਚ ਤਾਂ ਮੈਂ ਉਸ ਨੂੰ ਰਹਿਣ ਨਹੀਂ ਦੇਣ ਲਗਾ-ਤੇ ਜਿਸ ਵੇਲੇ ਫੜਿਆ ਗਿਆ, ਬਸ, ਪਾਰ ਬੁਲਾ ਦੇਵਾਂਗਾ—ਹੁਣੇ ਮਹਾਰਾਜ ਗੁਲਾਬਰਾਇ ਹੋਰੀ ਇਥੇ ਆ ਰਹੇ ਨੇ, ਮੈਂ ਉਨ੍ਹਾਂ ਦੀ ਆਗਿਆ ਲੈ ਡੌਂਡੀ ਪਿਟਾ ਦਿੱਨਾਂ ਆਂ ਕਿ ਜੋ ਉਸ ਨੂੰ ਪਕੜ ਲਿਆਇਗਾ, ਇਨਾਮ ਪਾਇਗਾ ਤੇ ਜੋ ਛਿਪਾਇਗਾ ਉਸ ਦੀ ਸਜ਼ਾ ਮੌਤ ਹੋਵੇਗੀ।

ਊਦੇ ਸਿੰਘ:—ਤੇ ਜਿਸ ਵੇਲੇ ਮੈਂ ਉਸ ਨੂੰ ਇੰਦ ਕਰਣ

ਤੋਂ ਰੋਕਿਆ ਤੇ ਡਰਾਇਆ ਕਿ ਮੈਂ ਇਹ ਸਭ ਤੁਹਾਨੂੰ ਦਸ ਦਵਾਂਗਾ ਤਾਂ ਕਹਿਣ ਲਗਾ—"ਚਲ ਹਰਾਮ ਦੀ ਟਾਕੀ—ਤੂੰ ਸਮਝਨਾ ਏਂ ਕਿ ਇਸਤਰਾਂ ਤੂੰ ਮੇਰੀ ਜਾਇਦਾਦ ਸਾਂਭ ਲਵੇਂਗਾ ? ਜੇ ਮੈਂ ਤੇਰੇ ਉਲਟ ਹੋਵਾਂ ਤਾਂ ਤੂੰ ਭਾਵੇਂ ਟੰਗਾਂ ਵੀ ਖੜੀਆਂ ਕਰੇਂ, ਤੇਰੇ ਪੱਲੇ ਕੌਡੀ ਨਹੀਂ ਪੈਣ ਦੇਣ ਲੱਗਾ—ਤੇ ਜੇ ਤੂੰ ਮੇਰਾ ਖਤ ਵੀ ਵਿਖਾਲ ਦੇਵੇਂਗਾ ਤਾਂ ਮੈਂ ਕਹਿ ਦਿਆਂਗਾ, ਇਹ ਸਭ ਇਸ ਦਾ ਕਰਵਾਇਆ ਹੋਇਆ ਏ ਤੇ ਇਸੇ ਦੇ ਕਹਿਣ ਤੇ ਲਿਖਿਆ ਗਿਆ ਏ — ਲੋਕੀਂ ਕਿਤੇ ਅੰਨ੍ਹੇ ਤੇ ਨਹੀਂ, ਉਨ੍ਹਾਂ ਨੂੰ ਨਹੀਂ ਦੀਹਦਾ ਜੋ ਮੈਨੂੰ ਮਰਵਾਉਣ ਵਿਚ ਤੇਰਾ ਹੋਰ ਕੀ ਮਤਲਬ ਹੋ ਸਕਦਾ ਏ, ਬਿਨਾਂ ਇਸ ਦੇ ਕਿ ਤੂੰ ਮੇਰੀ ਜਾਇਦਾਦ ਸਾਂਭੇਂ ?"

ਰਾਮ ਸਿੰਹ:— ਹੂੰ — ਐਡਾ ਬਦਮਾਸ਼ — ਕੀ ਓਹ ਆਪਣੇ ਖਤ ਤੋਂ ਵੀ ਇਨਕਾਰੀ ਹੋ ਸਕਦਾ ਏ ? ਓਹ ਮੇਰਾ ਪੁਤ ਈ ਨਹੀਂ ।

[ਤੂਤੀਆਂ ਦੀ ਵਾਜ ਆਉਂਦੀ ਏ

ਹੈਂ ! ਆਹ ਤਾਂ ਗੁਲਾਬਰਾਇ ਹੋਰਾਂ ਦੇ ਆਉਣ ਦੀ ਅਵਾਜ਼ ਏ — ਪਤਾ ਨਹੀਂ ਉਨ੍ਹਾਂ ਦੇ ਅਜ ਇਥੇ ਆਉਣ ਦਾ ਕੀ ਕੰਮ ਏ, ਪਰ ਮੈਂ ਉਨ੍ਹਾਂ ਦੀ ਆਗਿਆ ਨਾਲ ਸਮੁੰਦਰ ਦੀਆਂ ਸਭ ਬੰਦਰਾਂ ਤੇ ਪਹਿਰੇ ਲਵਾ ਦੇਵਾਂਗਾ, ਤਾਕਿ ਓਹ ਬਦਮਾਸ਼ ਨਿਕਲ ਨਾ ਜਾਏ। ਮੈਂ ਥਾਂ ੨ ਤੇ ਉਸਦੀ ਤਸਵੀਰ ਭੇਜ ਕੇ ਉਸ ਦੇ ਪਕੜਾਉਣ ਦੇ ਸਭ ਯਤਨ ਕਰਾਂਗਾ—ਤੇ ਆਪਣੀ ਜਾਇਦਾਦ ਦਾ ਮਾਲਕ ਤੈਨੂੰ ਬਣਾਵਾਂਗਾ ।

ਜੇ ਤੂੰਉਂ ਨਾਂ ਬਣ ਸਕਦਾ ਹੋਇਆ ਤਾਂ ਮਹਾਰਾਜ ਪਾਸੋਂ ਹੁਕਮ ਲੈ, ਸਭ ਕੁਝ ਠੀਕ ਠਾਕ ਕਰ ਦਿਆਂਗਾ।

[ਗੁਲਾਬ ਰਾਇ, ਰਾਧਾਂ ਤੇ ਨੌਕਰ ਔਂਦੇ ਨੇ

ਗੁਲਾਬ ਰਾਏ—ਕੀ ਹਾਲ ਏ ਮਿਤਰ? ਅਸੀਂ ਇਥੇ ਆਕੇ ਬੜੀ ਅਜਬ ਖ਼ਬਰ ਸੁਣੀ ਏ?

ਰਾਧਾਂ:—ਤੇ ਜੇ ਇਹ ਖਬਰ ਸਚੀ ਏ ਤਾਂ ਓਹ ਪਾਜੀ ਵਡੀ ਤੋਂ ਵਡੀ ਸਜ਼ਾ ਦਾ ਅਧਿਕਾਰੀ ਏ।

ਰਾਮ ਸਿੰਹੁ:—ਸ੍ਵਾਮਨੀ ਜੀ! ਗਲ ਕਰਦਿਆਂ ਹਿਰਦਾ ਪਾਟਦਾ ਏ, ਹਾਇ! ਬੁਢੇ ਵਾਰੇ ਇਹ ਤਸੀਹਾ!

ਰਾਧਾਂ: —ਕੀ ਤੁਹਾਡੇ ਲੜਕੇ ਸੁੰਦਰ ਸਿੰਹੁ ਨੇ ਸਚਮੁਚ ਈ ਤੁਹਾਨੂੰ ਮਾਰ ਦੇਣ ਦੀ ਠਾਣੀ ਏ?

ਰਾਮ ਸਿੰਹੁ:—ਡਾਢੀ ਸ਼ਰਮ ਵਾਲੀ ਗਲ ਏ, ਦੱਸਨੋਂ ਵੀ ਜੀ ਸੰਗਦਾ ਏ!

ਰਾਧਾਂ:—ਉਹ ਜ਼ਰੂਰ ਮੇਰੇ ਪਿਉ ਲਾਲ ਬਾਦਸ਼ਾਹ ਦੇ ਸਾਥੀਆਂ ਵਿਚ ਰਿਹਾ ਹੋਣਾ ਏ।

ਰਾਮ ਸਿੰਹੁ—ਇਹ ਤਾਂ ਮੈਨੂੰ ਪਤਾ ਨਹੀਂ, ਪਰ ਡਾਢੀ ਹੀ ਬੁਰੀ ਗਲ ਏ।

ਊਦੇ ਸਿੰਹੁ—ਠੀਕ ਹੈ ਸ੍ਵਾਮਨੀ ਜੀ, ਓਹ ਉਨ੍ਹਾਂ ਨਾਲ ਈ ਰਿਹਾ ਏ।

ਰਾਧਾਂ:—ਤਾਂ ਇਸ ਵਿਚ ਹੈਰਾਨ ਹੋਣ ਵਾਲੀ ਗਲ ਈ ਕਿਹੜੀ ਏ, ਉਨ੍ਹਾਂ ਇਹਨੂੰ ਚੁਕਿਆ ਏ ਤੇ ਤੁਹਾਡੇ

ਕਤਲ ਕਰਨ ਲਈ ਤਿਆਰ ਕੀਤਾ ਏ ਤਾਂ ਜੋ ਤੁਹਾਡੀ ਜਾਇਦਾਦ ਨੂੰ ਓਹ ਖਾ ਉਡਾ ਸਕਣ। ਬਸ, ਹੋਰ ਗਲ ਕੋਈ ਨਹੀਂ– ਮੈਨੂੰ ਅੱਜੋ ਲੌਢੇ ਪਹਿਰ ਭੈਣ ਗੇਂਦੀ ਵਲੋਂ ਚਿੱਠੀ ਆਈ ਏ, ਜਿਸ ਵਿਚ ਓਨ ਸਾਰੇ ਹਾਲ ਲਿਖੇ ਨੇ, ਮੈਨੂੰ ਹਛੀ ਤਰਾਂ ਖ਼ਬਰਦਾਰ ਕੀਤਾ ਏ, ਮੈਂ ਏਸੇ ਲਈ ਘਰ ਛੱਡ ਕੇ ਇਥੇ ਆ ਗਈ ਆਂ, ਭਈ ਉਨ੍ਹਾਂ ਨੂੰ ਮੈਂ ਘਰ ਨਾ ਲਭਾਂ।

ਗੁਲਾਬ ਰਾਇ:—ਮੇਰੀ ਬੀ ਇਹੋ ਈ ਸਲਾਹ ਏ– ਊਦੇ ਸਿੰਹੁ! ਤੂੰ ਆਪਣੇ ਬਾਪ ਨਾਲ ਵਾਕਈ ਸਪੁਤਰਾਂ ਵਾਲੀ ਕੀਤੀ ਏ–ਸ਼ਾਬਾਸ਼!

ਊਦੇ ਸਿੰਹੁ:—ਤੇ ਮਹਾਰਾਜ! ਮੇਰਾ ਫ਼ਰਜ਼ ਹੀ ਇਹੋ ਸੀ।

ਰਾਮ ਸਿੰਹੁ:—ਹਾਂ ਜੀ, ਏਨ੍ਹਾਂ ਤਾਂ ਸਾਰਾ ਭੇਦ ਦਸਿਆ, ਤੇ ਆਹ ਵੇਖੋ! ਉਸ ਨੂੰ ਪਕੜਨ ਪਿਛੇ ਆਪਣੇ ਆਪ ਨੂੰ ਫੱਟੜ ਕਰਾਇਆ।

ਗੁਲਾਬ ਰਾਇ:—ਕੋਈ ਉਸ ਨੂੰ ਪਕੜਨ ਗਏ ਨੇ?

ਰਾਮ ਸਿੰਹੁ:—ਹਾਂ ਜੀ, ਪਿੱਛਾ ਤਾਂ ਕੀਤਾ ਹੋਇਆ ਏ।

ਗੁਲਾਬ ਰਾਇ:—ਜੇ ਓਹ ਪਕੜਿਆ ਗਿਆ ਤਾਂ ਮੁੜਕੇ ਉਸ ਨੂੰ ਦੁਖ ਦੇਣ ਜੋਗਾ ਛਡਣਾ ਈ ਕਾਹਨੂੰ ਏ। ਪੂਰਾ ਅਖਤਿਆਰ ਏ, ਇਸ ਮਾਮਲੇ ਵਿਚ ਜਿਵੇਂ ਜੀ ਚਾਹੇ ਕਰੋ, ਸਾਡੀ ਵਲੋਂ ਕੋਈ ਰੋਕ ਨ ਹੋਵਸੀ–ਪਰ ਊਦੇ ਸਿੰਹੁ ਦੀ ਵਫ਼ਾਦਾਰੀ ਵੇਖ ਸਾਡਾ ਜੀ ਇਤਨਾ ਪ੍ਰਸੰਨ

ਹੋਇਆ ਏ ਕਿ ਇਹ ਅਜ ਤੋਂ ਸਾਡੀ ਸੇਵਾ ਵਿਚ ਰਹੇਗਾ ।

ਊਦੇ ਸਿੰਹੁ:—ਮਹਾਰਾਜ ! ਮੈਂ ਆਪਦੀ ਸੇਵਾ ਕਰਾਂਗਾ ।

ਰਾਮ ਸਿੰਹੁ—ਤੁਹਾਡਾ ਧੰਨਵਾਦ ਕਰਨਾ, ਮਹਾਰਾਜ !

ਗੁਲਾਬ ਰਾਇ:—ਤੁਹਾਨੂੰ ਪਤਾ ਏ ਅਸੀਂ ਕਿਉਂ ਆਏ ਆਂ ?

ਰਾਧਾਂ:—ਇਤਨੇ ਹਨੇਰੇ ਵਿਚ ਰਾਤ ਦੇ ਵੇਲੇ ਸਾਡੇ ਇਥੇ ਆਉਣ ਦਾ ਖਾਸ ਕਾਰਨ ਏ ਤੇ ਅਸੀਂ ਇਸ ਮਾਮਲੇ ਸੰਬੰਧੀ ਤੁਹਾਡੀ ਸਲਾਹ ਜ਼ਰੂਰੀ ਜਾਣਦੇ ਆਂ। ਸਾਡੇ ਬਾਪ ਤੇ ਭੈਣ ਗੋਂਦੀ ਦੋਹਾਂ ਦੀਆਂ ਚਿਠੀਆਂ ਸਾਡੇ ਪਾਸ ਪੁਜੀਆਂ ਨੇ। ਉਨ੍ਹਾਂ ਦਾ ਆਪੋ ਵਿਚ ਕੁਝ ਫ਼ਰਕ ਹੋ ਗਿਆ ਏ, ਉਨ੍ਹਾਂ ਚਿਠੀਆਂ ਦਾ ਜਵਾਬ ਵੀ ਅਸੀਂ ਇਥੋਂ ਹੀ ਦੇਣਾ ਠੀਕ ਸਮਝਿਆ ਏ, ਦੋਹਾਂ ਦੇ ਦੂਤ ਬਾਹਰ ਉਡੀਕਦੇ ਨੇ, ਮਿੱਤ੍ਰ ਰਾਮ ਸਿੰਹੁ ! ਤੁਸੀਂ ਬਹੁਤ ਚਿੰਤਾਤੁਰ ਨ ਹੋਵੋ ਤੇ ਸਾਡੇ ਕੰਮ ਵੱਨੇ ਧਿਆਨ ਦਿਓ, ਇਹ ਬਹੁਤ ਜ਼ਰੂਰੀ ਏ।

ਰਾਮ ਸਿੰਹੁ:—ਸਵਾਮਨੀ ਜੀ ! ਮੈਂ ਤਾਬੇਦਾਰ ਆਂ—ਜੀ ਸਦਕੇ ਆਪ ਹੁਕਮ ਕਰੋ, ਮੈਂ ਆਪਨੂੰ ਜੀ ਆਇਆਂ ਕਹਿੰਦਾ ਆਂ ।

[ਸਭ ਚਲੇ ਜਾਂਦੇ ਨੇ

—o—

## ਝਾਕੀ ਦੂਜੀ

ਰਾਮ ਸਿੰਹੁ ਦੇ ਘਰ ਦੇ ਬਾਹਰਵਾਰ !

[ਹੀਰਾ ਜੀ ਤੇ ਗੰਡਾ ਅਡੋ ਅੜ ਰਾਹੋਂ ਆਉਂਦੇ ਨੇ]

ਗੰਡਾ:—ਜਵਾਨ, ਤੂੰ ਏਥੋਂ ਈ ਏਂ ?

ਹੀਰਾ ਜੀ—ਆਹੋ !

ਗੰਡਾ:—ਘੋੜੇ ਅੜਾਉਣ ਨੂੰ ਕੋਈ ਥਾਂ ਦਸ ?

ਹੀਰਾ ਜੀ:—ਅੜਾ ਢੱਠੇ ਖੂਹ ਵਿਚ।

ਗੰਡਾ:—ਨਾਂ ਨਾਂ ਯਾਰ, ਮਖੌਲ ਛਡ ਤੇ ਦਸ।

ਹੀਰਾ ਜੀ:—ਮਖੌਲ ਕਾਹਦਾ—ਮੈਂ ਤੈਨੂੰ ਵੇਖਿਆ ਨਹੀਂ ਚਾਹੁੰਦਾ।

ਗੰਡਾ:—ਤੇ ਮੈਨੂੰ ਤੇਰੀ ਕੀ ਪਰਵਾਹ ਏ।

ਹੀਰਾ ਜੀ:—ਪਰਵਾਹ ਤਾਂ ਮੈਂ ਡਾਢੀ ਕਰਵਾ ਲਵਾਂ ਜੇ ਇਕ ਵੇਰ ਮੇਰੇ ਅੱਡੇ ਚੜ੍ਹ ਜਾਏਂ............।

ਗੰਡਾ:—ਓਇ ਤੂੰ ਕੱਬਾ ਕਿਉਂ ਬੋਲਨਾ ਏਂ, ਮੈਂ ਤਾਂ ਤੈਨੂੰ ਜਾਣਦਾ ਵੀ ਨਹੀਂ।

ਹੀਰਾ ਜੀ:—ਹੱਲਾ, ਮੈਂ ਤੈਨੂੰ ਜਾਣਦਾ ਆਂ।

ਗੰਡਾ:—ਤੂੰ ਮੇਰਾ ਕੀ ਜਾਣਦਾ ਏਂ ?

ਹੀਰਾ ਜੀ:—ਜਾਣਦਾ ਆਂ ਜੋ ਤੂੰ ਹੈਗਾ ਏਂ, ਲੁੱਚਾ, ਬੇਈਮਾਨ, ਪਾਜੀ, ਮੰਗ-ਖਾਣਾ, ਥੋਥੇ ਡਰੇ ਜੇਹਾ, ਫਿੱਟਿਆ

ਹੋਇਆ ਸੂਰ, ਕਮੀਨਾ, ਕੌਡੀਓਂ ਖੋਟਾ, ਕਿਸੇ ਨ ਜੋਗਾ, ਲੌਂਡੀ, ਮੋਈ ਧੀ ਤੋਂ ਜੰਮਿਆ ਹੋਇਆ, ਕਚਹਿਰੀ ਦਾ ਹੀਜੜਾ, ਹਰਾਮ ਦਾ ਬੀ, ਖ਼ੁਦ ਪਸੰਦ, ਪਾਟੇ ਖਾਂ ਦਾ ਬੱਚਾ, ਗੁੰਡਾ, ਬੇ-ਹਯਾ, ਮੂੰਹ-ਪਾਟਾ, ਰੰਨਾਂ ਦਾ ਗੋਲਾ, ਲੁੱਚੀਆਂ ਦਾ ਦਲਾਲ, ਨਿਰੀ ਈ ਮਕਰ, ਫਰੇਬ, ਕਾਇਰਤਾ, ਭੇਖੜੇ ਤੇ ਲੁੱਚ-ਪੁਣੇ ਦੀ ਪੰਡ, ਦੋਗਲਾ, ਕੰਨ-ਕਪਾ, ਕੁੱਤੀ ਦਾ ਪੁੱਤ—ਇਹ ਕੁਝ ਤੂੰ ਏਂ, ਤੇ ਜ਼ੇ ਰਤੀ ਵੀ ਮੇਰੇ ਕਹੇ ਤੋਂ ਸਿਰ ਚੁਕੇਂ ਤਾਂ ਮਾਰ ੨ ਕੇ ਸੂਰ ਬਣਾ ਦੇਵਾਂਗਾ ।

ਗੰਡਾ:—ਹਾ ! ਤੂੰ ਬੜਾ ਕੋਈ ਏਂ, ਨਾ ਮੈਂ ਤੈਨੂੰ ਜਾਣਾ ਨ ਬੁਝਾਂ ਤੇ ਨ ਤੂੰ ਮੈਨੂੰ ਜਾਣੇ ਤੇ ਤੂੰ ਮੈਨੂੰ ਇਸਤਰ੍ਹਾਂ ਗਾਲ੍ਹਾਂ ਦੇਨਾ ਏਂ ?

ਹੀਰਾ ਜੀ:—ਵਾਹ ਰੇ ਵਾਹ ! ਐਡੀ ਬਿਸ਼ਰਮੀ ਤੇ ਬਦਜ਼ਾਤੀ, ਮੇਰੇ ਜਾਣੂ ਹੋਣ ਤੋਂ ਈ ਇਨਕਾਰੀ ਹੋ ਗਿਆ ਏਂ, ਅਜੇ ਤਾਂ ਦੋ ਦਿਨ ਨਹੀਂ ਹੋਏ ਮੈਂ ਤੈਨੂੰ ਬਾਦਸ਼ਾਹ ਲਾਲ ਦੇ ਸਾਹਮਣੇ ਠੁਡ ਮਾਰਕੇ ਡੇਗਿਆ ਸੀ—ਆ ਤੈਨੂੰ ਜਾਣੂ-ਪੁਣਾ ਦੱਸਾਂ—ਤੂੰ ਤਾਂ ਕੋਈ ਅਜਬ ਕੁਪੱਤਾ ਏਂ, ਤੇਰੀ ਮਿੱਝ ਨ ਕਢ ਛਡੀ ਤਾਂ—ਖਲੋ।

[ਤਲਵਾਰ ਕਢ ਲੈਂਦਾ ਏ.

ਖਿੱਚ ਤਲਵਾਰ ਹੁਣ ਕੰਜਰਾ, ਖਿੱਚ—ਮੁਰਦਿਆ—ਹੁਣ ਹਟਦਾ ਕਿਉਂ ਏਂ ਉਸਤਰੇ ਜੋਇਆ+ ਜੋਗਿਆ

ਗੰਡਾ:—ਚਲ ਚਲ ਮੇਰਾ ਤੇਰੇ ਨਾਲ ਕੋਈ ਕੰ
ਨਹੀਂ।

ਹੀਰਾ ਜੀ:—ਨਹੀਂ, ਨਹੀਂ, ਮੈਂ ਹੁਣ ਜਾਣ ਨਹੀਂ ਦੇ
ਲਗਾ— ਸਿੱਧਾ ਹੋਕੇ ਆ— ਤੂੰ ਬਾਦਸ਼ਾਹ ਦੇ ਉਲਟ ਚਿਠੀਆ
ਪੁਚਾਵੇਂ ਤੇ ਉਸ ਪਾਟੋਰਾਣੀ ਦੀ ਨਾਇਬੀ ਕਰੇਂ ਤੇ ਮੈਂ ਤੈਨੂੰ
ਜਾਣ ਦੇਵਾਂ ? ਮੈਂ ਤੇਰੀ ਬੋਟੀ ੨ ਕਰਕੇ ਛੱਡਾਂਗਾ, ਤੂੰ ਹੁੰ
ਕੌਣ ਏਂ ਅਜੇਹਾ ? ਆ ਐਧਰ !

ਗੰਡਾ:—ਹਾਲ ਓਏ ! ਹਾਲ ਓਏ— ਮਾਰਿਆ ਗਿਆ-
ਕੋਈ ਬਹੁੜੋ !

[ਰੌਲਾ ਪਾਉਂਦਾ ਏ

ਹੀਰਾ ਜੀ:—ਬਹੁੜੇਗਾ ਤੇਰਾ ਪਿਉ—ਠਹਿਰ ਹੁਣ ਜਾਂਦ
ਕਿਧਰ ਏਂ— ਕਰ ਵਾਰ, ਬੱਲੇ ਸ਼ੋਹਦਿਆ !

[ਗੰਡੇ ਨੂ ਕੁਟਦਾ ਏ

[ਊਦੇ ਸਿੰਹੁ, ਗੁਲਾਬ ਰਾਇ, ਰਾਧਾਂ ਤੇ ਰਾਮ ਸਿੰਹੁ ਆਉਂਦੇ ਨੇ

ਊਦੇ ਸਿੰਹੁ:—ਕੀ ਹੋਇਆ ਏ ? ਕੀ ਗੱਲ ਏ ?

ਹੀਰਾ ਜੀ:—ਹਾਂ,ਹਾਂ, ਬੱਚੂ— ਕਤਨਾ ਆਂ ਤੇਰੇ ਡੱਕਰੇ।

ਰਾਮ ਸਿੰਹੁ:—ਹੈਂ! ਲੜਾਈ ! ਇਹ ਕੀ ਗੱਲ ਹੋਈ ਏ:

ਗੁਲਾਬ ਰਾਇ:—ਬਸ— ਖਬਰਦਾਰ ! ਹੁਣ ਜਿਸ ਵਾ
ਕੀਤਾ ਉਸਦੀ ਖੈਰ ਨਹੀਂ, ਗੱਲ ਕੀ ਹੋਈ ਏ ?

ਰਾਧਾਂ:—ਹੈਂ ! ਇਹ ਤੇ ਸਾਡੀ ਭੈਣ ਤੇ ਪਿਤਾ ਦੋਹਾਂ
ਦੂਤ ਨੇ।

ਗੁਲਾਬ ਰਾਇ:—ਤੁਹਾਡੀ ਲੜਾਈ ਕਿਹੜੀ ਗੱਲ ਦੀ, ਬੋਲੋ ।

ਗੰਡਾ:—ਮਹਾਰਾਜ ! ਮੈਂ ਤਾਂ ਹਫਿਆ ਪਿਆਂ ਆਂ, ਬੋਲਣਾ ਵੀ ਔਖਾ ਏ ।

ਹੀਰਾ ਜੀ:—ਹਫਣ ਦੀ ਕੋਈ ਹੱਦ ਏ, ਹੱਥ ਜੁ ਡਾਢੇ ਵਿਖਾਏ ਨੀ, ਭੜੂਆ ਬਕਵਾਸੀ, ਤੈਨੂੰ ਤਾਂ ਰੱਬ ਬਣਾਇਆ ਹੀ ਨਹੀਂ, ਕਿਸੇ ਦਰਜ਼ੀ ਹਥੋਂ ਨਿਕਲਿਆ ਏਂ ।

ਗੁਲਾਬ ਰਾਇ:—ਬਹੁਤ ਖੂਬ--ਕਦੇ ਦਰਜ਼ੀਆਂ ਬੰਦੇ ਬਣਾਏ ?

ਹੀਰਾ ਜੀ:—ਹਾਂ, ਸਰਕਾਰ ਇਹਨੂੰ ਦਰਜ਼ੀ ਨੇ ਹੀ ਬਣਾਇਆ ਏ, ਜੇ ਕਿਸੇ ਬੁਤ ਘਾੜੇ ਜਾਂ ਚਿਤਰਕਾਰ ਦਾ ਬਣਾਇਆ ਹੁੰਦਾ ਤਾਂ ਏਦੂੰ ਹਛਾ ਹੁੰਦਾ, ਭਾਵੇਂ ਦੋ ਘੜੀਆਂ ਈ ਲਾਉਂਦਾ ।

ਗੁਲਾਬ ਰਾਇ:— ਹਛਾ ਭਲਾ, ਤੁਸੀਂ ਲੜੇ ਕਿਵੇਂ ?

ਗੰਡਾ:—ਮਹਾਰਾਜ ! ਇਸ ਬੁਢੇ ਦੀ ਚਿੱਟੀ ਦਾੜ੍ਹੀ ਤੇ ਮੈਨੂੰ ਤਰਸ ਆ ਗਿਆ ਨਹੀਂ ਤਾਂ—

ਹੀਰਾ ਜੀ:—ਹਰਾਮੀ, ਅਵੇਂਦਾ ਜਿਹਾ—ਅਨਲੋੜੀਂਦਾ ਅੱਖਰ, ਸਰਕਾਰ ! ਮੈਨੂੰ ਆਗਿਆ ਦਿਓ ਤਾਂ ਇਕ ਪਲ ਵਿਚ ਇਹਦੀ ਮਿਝ ਕਢ ਗੋਬਰੀ ਬਣਾ ਦਿਆਂ—ਕਹਿੰਦਾ ਏ ਇਹਨੂੰ ਤਰਸ ਆ ਗਿਆ—ਬੱਲੇ ਚਾਲਾਕਾ ।

ਗੁਲਾਬ ਰਾਇ:—ਚੁਪ ਕਪੱਤੇ—ਤੈਨੂੰ ਵਡੇ ਛੋਟੇ ਦਾ ਵੀ ਲਿਹਾਜ਼ ਨਹੀਂ ?

ਹੀਰਾ ਜੀ: - ਸਤਕਾਰ ! ਲਿਹਾਜ਼ ਤਾਂ ਹੈ, ਪਰ ਗੁੱਸੇ ਦੀ ਮਾਫੀ ਵੀ ਤਾਂ ਹੁੰਦੀ ਏ।

ਗੁਲਾਬ ਰਾਇ:—ਗੁੱਸਾ ਕਿਸ ਗੱਲ ਦਾ ਏ ?

ਹੀਰਾ ਜੀ:—ਗੁੱਸਾ ਇਸ ਗੱਲ ਦਾ ਏ, ਜੋ ਅਜੇਹੇ ਕਮੀਨੇ, ਕਾਇਰ ਤੇ ਠੱਗ ਦੁਨੀਆਂ ਤੇ ਇਤਬਾਰ ਵਾਲੇ ਬਣੇ ਹੋਏ ਨੇ ਤੇ ਅੰਦਰੋ ਅੰਦਰੀ ਭੋਲੇ ਲੋਕਾਂ ਦੀ ਜੜ੍ਹੀਂ ਤੇਲ ਦੇਣ ਡਹੇ ਹੋਏ ਨੇ,ਚਾਪਲੋਸ ਇਤਨੇ ਕਿ ਮਾਲਕ ਰਾਤ ਨੂੰ ਕਹੇ: "ਦਿਨ ਚੜ੍ਹਿਆ ਹੋਇਆ ਏ" ਤਾਂ ਕਹਿੰਦੇ ਨੇ "ਜੀ, ਸੂਰਜ ਚਮਕਦਾ ਏ"—ਪਲ ਪਲ ਵਿਚ ਹੋਰ ਦੇ ਹੋਰ ਰੰਗ ਪਲਟਦੇ ਨੇ—ਬਲਦੀ ਨੂੰ ਮਚਾਉਂਦੇ ਤੇ ਬੁਝਦੀ ਸਿਰ ਪਾਣੀ ਪਾਉਂਦੇ ਨੇ—ਤੇ ਕੁੱਤੇ ਵਾਂਙ ਸਾਈਂ ਦੇ ਪਿਛੇ ੨ ਪੂਛ ਹਿਲਾਉਂਦੇ ਫਿਰਦੇ ਨੇ—ਹੈਂ—ਹਸਦਾ ਏਂ ਮੇਰੀਆਂ ਗੱਲਾਂ ਤੇ ਕੁੱਤੇ ਦੀ ਚਬਾੜੀ ਵਾਲਿਆ—ਮਿਰਗੀ ਪਵੇ ਤੈਨੂੰ—ਅਨਾੜੀਆ, ਵਸ ਲਗੇ ਤਾਂ ਚਾਂਗਰਾਂ ਕਢਵਾ ਛੱਡਾਂ........।

ਗੁਲਾਬ ਰਾਇ:—ਓਇ ਬੁੱਢਿਆ, ਪਾਗਲ ਤਾਂ ਨਹੀਓਂ ਹੋ ਗਿਆ ?

ਰਾਮ ਸਿੰਹੁ:—ਭਾਈ ਏਹ ਦਸ ਤੁਸੀਂ ਲੜੇ ਕੀਕੂੰ ?

ਹੀਰਾ ਜੀ:—ਇੱਟ ਕੁੱਤੇ ਦਾ ਵੀ ਇਤਨਾ ਵੈਰ ਨਹੀਂ ਜਿੰਨਾ ਮੇਰਾ ਤੇ ਇਸ ਮਕਾਰ ਦਾ ਏ।

ਗੁਲਾਬ ਰਾਇ:—ਤੂੰ ਇਹਨੂੰ ਮਕਾਰ ਕਿਉਂ ਸਦਦਾ ਏਂ?

ਹੀਰਾ ਜੀ:—ਮੈਨੂੰ ਇਹ ਹਛਾ ਨਹੀਂ ਲਗਦਾ।

ਗੁਲਾਬ ਰਾਇ:—ਤੇ ਹਛੇ ਤਾਂ ਤੈਨੂੰ ਅਸੀਂ ਵੀ ਨਹੀਂ ਲਗਦੇ ਹੋਣੇ ?

ਹੀਰਾ ਜੀ:—ਸਰਕਾਰ! ਮੈਂ ਸਾਫ ੨ ਗੱਲ ਕਰਨੀ ਚੰਗੀ ਜਾਣਦਾ ਆਂ। ਜਦੋਂ ਮੇਰਾ ਸਮਾਂ ਸੀ, ਮੈਂ ਓਨ੍ਹਾਂ ੨ ਬੰਦਿਆਂ ਵਿਚ ਰਿਹਾ ਆਂ, ਜਿਨ੍ਹਾਂ ਦੇ ਨਾਲ ਦਾ ਮੈਨੂੰ ਐਥੇ ਕੋਈ ਵੀ ਨਹੀਂ ਦੀਹਦਾ।

ਗੁਲਾਬ ਰਾਇ:— (ਗੀਡੇ ਨੂੰ) ਓਏ, ਤੂੰ ਦੱਸ ਇਹ ਕਿਹੜੀ ਗੱਲੇ ਤੇਰੇ ਗਲ ਪੈ ਗਿਆ ਏ ?

ਗੀਡਾ:—ਮਹਾਰਾਜ! ਮੈਂ ਤਾਂ ਕੁਝ ਵੀ ਨਹੀਂ ਕੀਤਾ। ਆਹ ਪਰਸੋਂ ਦੀ ਗੱਲ ਏ, ਇਸਦੇ ਮਾਲਕ ਬਾਦਸ਼ਾਹ ਲਾਲ ਨੇ ਗ਼ਲਤ ਫਹਿਮੀ ਵਿਚ ਮੈਨੂੰ ਇਕ ਚਪੇੜ ਘਤ ਮਾਰੀ ਤੇ ਇਸ ਓਹਨੂੰ ਖੁਸ਼ ਕਰਨ ਲਈ ਮੈਨੂੰ ਠੁੱਡਾ ਮਾਰਕੇ ਡੇਗ ਦਿਤਾ ਤੇ ਬੜਾ ਆਕੜ ੨ ਮੈਨੂੰ ਗਾਲ੍ਹਾਂ ਦੇਣ ਲੱਗਾ। ਮੈਨੂੰ ਤਾਂ ਬਾਦਸ਼ਾਹ ਦਾ ਲਿਹਾਜ਼ ਸੀ, ਅਗੋਂ ਹੱਥ ਨ ਚੁਕਿਆ, ਏਨ ਸਮਝਿਆ ਮੈਂ ਇਸ ਤੋਂ ਡਰ ਗਿਆ ਆਂ, ਉਸੇ ਸ਼ੇਖੀ ਵਿਚ ਇਥੇ ਮੇਰੇ ਦੁਆਲੇ ਆ ਹੋਇਆ ਏ।

ਹੀਰਾ ਜੀ:—ਬੱਲੇ ਓਇ ਨਾਢੂ ਖਾਂ ਦੇ ਸਾਲਿਆ—ਤੂੰ ਤਾਂ ਰੁਸਤਮ ਨੂੰ ਪਰ੍ਹੇ ਸੁਟਨਾ ਏਂ।

ਗੁਲਾਬ ਰਾਇ:—ਓਇ ਹਰਾਮ ਖੋਰ, ਬੇ-ਹਯਾ—ਸਾਡੇ ਸਾਹਮਣੇ ਇਤਨੀ ਗੁਸਤਾਖੀ, ਖਲੋ ਤੈਨੂੰ ਸਿਖਾਨਾਂ ਆਂ—ਪਕੜ ਲੌ ਏਹਨੂੰ ਤੇ ਕਾਠ ਮਾਰ ਦਿਓ।

ਹੀਰਾ ਜੀ:—ਸਰਕਾਰ, ਮੈਂ ਬੁਢਾ ਆਦਮੀ ਆਂ, ਬੁੱ
ਤੋਤੇ ਵੀ ਕਦੇ ਸਿਖੇ—ਮੈਨੂੰ ਕਾਠ ਮਾਰਨ ਦਾ ਕੀ ਲਾਭ-ਮੈਂ
ਬਾਦਸ਼ਾਹ ਦਾ ਦੂਤ ਆਂ ਤੇ ਜੇ ਤੁਸੀਂ ਮੈਨੂੰ ਕਾਠ ਮਾ
ਦਿਤਾ ਤਾਂ ਓਹ ਇਸ ਗੱਲ ਨੂੰ ਬੜਾ ਬੁਰਾ ਮਨਾਣਗੇ
ਤੁਹਾਨੂੰ ਇਸ ਗਲ ਦਾ ਧਿਆਨ ਰਖਣਾ ਚਾਹੀਦਾ ਏ।

ਗੁਲਾਬਰਾਇ:—ਬਸ ! ਬਸ !! ਮੈਨੂੰ ਪੜ੍ਹਾਨ ਦੀ ਲੋ
ਨਹੀਂ, ਏਹਨੂੰ ਕਲ ਦੁਪਹਿਰ ਤੋੜੀ ਕਾਠ ਮਾਰੀ ਰਖੋ।

ਰਾਧਾਂ: -ਦੁਪਹਿਰ ਤੋੜੀ—ਨਹੀਂ—ਕਲ ਰਾਤ ਤੋੜੀ-
ਰਾਤ ਵੀ ਸਾਰੀ ।

ਹੀਰਾ ਜੀ:—ਸ੍ਵਾਮਨੀ ਜੀ, ਮੈਂ ਤੁਹਾਡੇ ਬਾਪ ਦਾ ਨੌਕ
ਆਂ, ਏਦਾਂ ਤਾਂ ਉਨ੍ਹਾਂ ਦੇ ਕੁਤੇ ਨਾਲ ਵੀ ਕਰਨਾ ਤੁਹਾ
ਲਈ ਠੀਕ ਨਹੀਂ ।

ਰਾਧਾਂ:—ਹਾਂ ਜੀ, ਕੁਤੇ ਨਾਲ ਭਾਵੇਂ ਠੀਕ ਨਾ ਹੋ
ਤੇਰੇ ਨਾਲ ਸਭ ਠੀਕ ਏ।

ਗੁਲਾਬ ਰਾਇ:—ਏਹੋ ਜੇਹੇ ਈ ਬਾਕੀ ਸੌ ਆਦਮ
ਹੋਣਗੇ, ਸਾਡੀ ਭੈਣ ਨੇ ਸੱਚ ਲਿਖਿਆ ਏ ।

ਰਾਮ ਸਿੰਹ:—ਮਹਾਰਾਜ ! ਮੈਂ ਅਰਜ ਕਰਨਾਂ, ਭਾਵੇਂ
ਉਸ ਦਾ ਕਸੂਰ ਜ਼ਿਆਦਾ ਈ ਏ, ਪਰ ਫੇਰ ਵੀ 'ਕੁਤਿਆ
ਤੇਰੇ ਮੂੰਹ ਨੂੰ ਨਹੀਂ, ਤੇਰੇ ਸਾਈਂ ਦੇ ਮੂੰਹ ਨੂੰ' ਕੁ
ਲਿਹਾਜ ਕਰਨਾ ਈ ਬਣਦਾ ਏ, ਕਾਠ ਮਾਰਨਾ ਤਾਂ ਮਹਾ
ਅਪਰਾਧੀਆਂ ਦੀ ਸਜ਼ਾ ਏ। ਜੇ ਤੁਸੀ ਇਹਨੂੰ ਕਾਠ ਮਾਰ ਦਿਤ

ਤਾਂ ਬਾਦਸ਼ਾਹ ਸਲਾਮਤ ਬਹੁਤ ਖ਼ਫ਼ੇ ਹੋ ਜਾਣਗੇ, ਉਨ੍ਹਾਂ ਦੀ ਇਸ ਵਿਚ ਬੜੀ ਹਤਕ ਏ।

ਗੁਲਾਬ ਰਾਇ:—ਮੈਂ ਆਪ ਜਵਾਬ ਦੇ ਲਵਾਂਗਾ।

ਰਾਧਾਂ:—ਪਰ ਇਹ ਵੀ ਪਤਾ ਜੇ, ਸਾਡੀ ਭੈਣ ਆਪਣੇ ਦੂਤ ਦੀ ਹਤਕ ਹੋਈ ਸੁਣਕੇ ਕਿੰਨਾ ਗੁਸਾ ਕਰੇਗੀ? ਮਾਰੋ ਕਾਠ ਦੇਰ ਨ ਲਾਓ। (ਕਾਠ ਮਾਰਿਆ ਜਾਂਦਾ ਏ) ਆਓ ਅਸੀਂ ਚਲੀਏ। (ਰਾਧਾਂ ਤੇ ਗੁਲ ਬਰਾਏ ਜਾਂਦੇ ਨੇ)

ਰਾਮਸਿੰਹੁ:—ਬੜਾ ਅਫਸੋਸ ਏ ਯਾਰ, ਪਰ ਰਾਇ ਹੋਰੀਂ ਬੜੇ ਜ਼ੋਰਾਵਰ ਨੇ, ਕਿਸੇ ਦੀ ਨਹੀਂ ਮੰਨਦੇ—ਮੈਂ ਜਾਨਾ ਆਂ ਮਿਨਤ ਤਰਲਾ ਕਰਨਾ ਆਂ, ਜੇ ਮੰਨ ਜਾਣ ਤਾਂ .....

ਹੀਰਾ ਜੀ:—ਨ ਸਾਹਿਬ, ਮਿੰਨਤ ਦੀ ਕੋਈ ਲੋੜ ਨਹੀਂ, ਮੈਂ ਬੜਾ ਥਕਿਆ ਹੋਇਆ ਆਂ, ਕੁਝ ਸਮਾਂ ਨੀਂਦਰ ਵਿਚ ਲੰਘ ਜਾਇਗਾ ਤੇ ਬਾਕੀ ਸੀਟੀਆਂ ਮਾਰ ਲੰਘਾਵਾਂਗੇ—ਅਛਾ ਬੰਦਗੀ ......।

ਰਾਮ ਸਿੰਹੁ:—ਰਾਇ ਜੀ ਨੇ ਬੜੀ ਗਲਤੀ ਕੀਤੀ ਏ—ਬਾਦਸ਼ਾਹ ਨੂੰ ਇਹ ਬਹੁਤ ਬੁਰੀ ਲਗੇਗੀ।

(ਰਾਮ ਸਿੰਹੁ ਜਾਂਦਾ ਏ)

ਹੀਰਾ ਜੀ:—ਵਾਹ ਮੇਰੇ ਬਾਦਸ਼ਾਹ, ਤੇਰੇ ਨਾਲ ਕੋਈ ਵਖਰੀ ਨਹੀਂ ਹੋਈ, ਤੂੰ ਬਾਗੋਂ ਨਿਕਲ ਕੰਡਿਆਰੇ ਬਣਾਂ ਨੂੰ ਆ ਰਿਹਾ ਏਂ, ਤੇਰੇ ਭਾਗ—ਕਦੋਂ ਦਿਨ ਨਿਕਲੇ ਤੇ ਕਦੋਂ ਮੈਂ ਇਹ ਚਿਠੀ ਪੜ੍ਹਾਂ—ਦੁਖੀਆਂ ਨਿਹਥਿਆਂ ਨੂੰ ਰਬ

ਬਹੁੜਦਾ ਏ—ਇਹ ਕੰਵਲਾਂ ਦੀ ਚਿਠੀ ਏ—ਕੇਡੀ ਖ਼ੁਸ਼
ਕਿਸਮਤੀ ਏ, ਜੋ ਕੰਵਲਾਂ ਨੂੰ ਮੇਰੇ ਭੇਸ ਵਟਾ, ਬਾਦਸ਼ਾਹ
ਦੀ ਸੇਵਾ ਵਿਚ ਰਹਿਣ ਦਾ ਪਤਾ ਲਗ ਗਿਆ ਏ—ਤੇ
ਰਬ ਚਾਹਿਆ ਤਾਂ ਵਿਗੜੀਆਂ ਸਵਾਰਾਂਗੇ ਤੇ ਫਟਾਂ ਤੇ
ਫਹੇ ਰਖ ਦਰਦ ਪੀੜ ਹਟਾਵਾਂਗੇ—ਬੜੀ ਥਕਾਵਟ ਪ੍ਰਤੀਤ
ਹੁੰਦੀ ਏ—ਝਟ ਸੌਂ ਲੈਨੇ ਆਂ, ਅਖਾਂ ਭਾਰੀਆਂ ਹੋ ਗਈਆਂ
ਨੇ, ਜੇਹੜਾ ਵੇਲਾ ਸੁਤਿਆਂ ਲੰਘ ਜਾਇਗਾ ਓਹੋ ਸੁਖ ਸਵਾਦ
ਦਾ ਸਹੀ, ਇਹ ਬਿਸ਼ਰਮ ਥਾਂ ਤਾਂ ਉਤਨਾ ਚਿਰ ਨ ਦਿਸੇਗੀ-
ਹਛਾ, ਕਿਸਮਤੇ ! ਇਕ ਵੇਰ ਤਾਂ ਚਰਖੜੀ ਭਵਾਂ ਤੇ ਮੁੜ
ਬਹਾਰ ਵਿਖਾ । (ਸੌਂ ਜਾਂਦਾ ਏ

## ਝਾਕੀ ਤੀਜੀ

ਅਸਥਾਨ:—[ਇਕ ਬੀਆਬਾਨ]

(ਸੁੰਦਰ ਸਿੰਹੁ ਆਉਂਦਾ ਏ)

ਸੁੰਦਰ ਸਿੰਹੁ:—(ਕੁਝ ਸੋਚ ਵਿਚ) ਹੋਰ ਕੀ, ਬਸ,
ਆਪਣੀ ਕੰਨੀ ਡੌਂਡੀ ਪਿਟੀਂਦੀ ਸੁਣ ਲਈ ਏ—ਇਹ ਮੇਰੀ
ਹਛੀ ਕਿਸਮਤ ਸੀ, ਜੋ ਮੈਂ ਉਸ ਰੁੱਖ ਦੀ ਖੋਲ ਵਿਚ ਛਿਪ
ਬੈਠਾ ਤੇ ਬਚ ਗਿਆ ਆਂ—ਹਰ ਥਾਂ ਮੇਰੇ ਲਈ ਪਹਿਰੇ ਲਗੇ
ਹੋਏ ਨੇ, ਬੰਦਰ ਕੀ, ਕੋਈ ਥਾਂ ਵੀ ਖ਼ਾਲੀ ਨਹੀਂ ਜਿਥੇ ਮੇਰੇ
ਫੜਨ ਦਾ ਬੰਦੋ-ਬਸਤ ਨ ਹੋਵੇ—ਹਛਾ, ਜੇਹੜਾ ਝਟ ਬਚ ਕੇ
ਲੰਘ ਜਾਏ ਓਹੋ ਈ ਸਹੀ—ਮੈਂ ਭੇਸ ਵਟਾਨਾ ਆਂ ਤੇ ਮਹਾਂ
ਕੰਗਾਲ ਬਣਕੇ ਫਿਰਨਾ ਆਂ—ਮੂੰਹ ਤੇ ਸ੍ਵਾਹ ਮਲ ਤੇ ਸਿਰ

ਵਿਚ ਵੀ ਖੇਹ ਪਾ ਜੁੰਡੇ ਖਿਲਾਰ ਬਿਡਾਵਾ ਬਣ ਫਿਰਨਾ ਆਂ, ਗਲੋਂ ਨੰਗਾ, ਪਿੰਡੇ ਤੇ ਭੁਬਲ, ਤੇੜ ਪਾਟੀਆਂ ਲੀਰਾਂ-ਜੋ ਹੋਵੇ ਸੋ ਹੋਵੇ-ਪਰ ਠੰਢੀ ਹਵਾ ਦੇ ਵੇਗ, ਅਸਮਾਨੀ ਕਹਿਰ-ਸਿਰ ਲੁਕਾਣ ਨੂੰ ਕੋਈ ਥਾਂ ਨਹੀਂ-ਅਛਾ ਰੰਗ ਮੌਲਾ ਦੇ-ਉੱਖਲੀ ਵਿਚ ਸਿਰ ਏ, ਹੁਣ ਮੋਹਲਿਆਂ ਦਾ ਡਰ ਕਾਹਦਾ-ਕਈ ਨੀਮ ਪਾਗਲ ਫਕੀਰ ਵੇਖੀਦੇ ਨੇ, ਕੇਡੇ ਪਖੰਡ ਕਰਦੇ ਤੇ ਲੋਕਾਂ ਦੇ ਤਰਸ ਦੇ ਪਾਤਰ ਹੋਣ ਲਈ ਕੀ ਕੀ ਨਹੀਂ ਕਰ ਛਡਦੇ । ਪਿੰਡਾ ਪਛਦੇ ਨੇ, ਮੂੰਹ ਚਿੱਬਾ ਕਰ ਟਡਦੇ ਨੇ, ਮੱਥਾ ਰਗੜ ੨ ਲਹੂ ਕਢਦੇ ਨੇ, ਪਿੱਲੀਆਂ ਤੇ ਡੌਲਿਆਂ ਵਿਚ ਕਿੱਲ ਗਡਦੇ ਨੇ-ਗਲ ਕੀ ਇਸਤਰ੍ਹਾਂ ਦੇ ਖੇਖਨਾਂ ਨਾਲ ਮੋਹੜਿਆਂ, ਨਗਰਾਂ ਤੇ ਪਿੰਡਾਂ ਵਿਚੋਂ ਕਦੇ ਸੁਦਾਈਆਂ ਵਾਂਗ ਬਕਵਾਸ ਕਰ ਤੇ ਕਦੇ ਮਿਰਾਸੀਆਂ ਵਾਂਗ ਕਲਾਨ ਕਰ ਢਿਡ ਭਰਦੇ ਨੇ-ਬਸ ਹੁਣ ਸੁੰਦਰ ਸਿੰਹੁ ਕੋਈ ਨਾਂ-ਹੁਣ ਬੀਘੀ ਡੱਡੂ ਖਾਣਾ, ਬੀਘੀ।

## ਝਾਕੀ ਚੌਥੀ

ਅਸਥਾਨ:—[ਰਾਮ ਸਿੰਹੁ ਦੇ ਘਰ ਦੇ ਬਾਹਰ ਵਾਰ]

(ਬਾਦਸ਼ਾਹ ਲਾਲ, ਲਹਿਰੀ ਤੇ ਇਕ ਸਰਦਾਰ ਆਉਂਦੇ ਨੇ)

ਲਾਲ:—ਹੈਂ ? ਬੜੀ ਗ਼ਜ਼ਬ ਦੀ ਗੱਲ ਏ-ਓਹ ਘਰੋਂ ਈ ਚਲੇ ਗਏ ਨੇ ਤੇ ਮੇਰੇ ਦੂਤ ਨੂੰ ਵੀ ਮੋੜ ਕੇ ਨਹੀਂ ਘੱਲਿਆ।

ਸਰਦਾਰ:—ਜਿਥੋਂ ਤਾਈਂ ਮੈਨੂੰ ਪਤਾ ਏ, ਕਲ ਰਾਤ ਉਨ੍ਹਾਂ ਦੇ ਜਾਣ ਦਾ ਖਿਆਲ ਤਕ ਵੀ ਨਹੀਂ ਸੀ।

ਹੀਰਾ ਜੀ:—ਆਈਏ ਮਹਾਰਾਜ, ਜੀ ਆਇਆਂ ਨੂੰ।

ਲਾਲ:—ਏਹ ਕੀ, ਇਸ ਬਿਸ਼ਰਮੀ ਵਿਚ ਕੀ ਸਵਾਦ ਏ ?

ਹੀਰਾ ਜੀ:—ਕੋਈ ਨਾਂ, ਮਹਾਰਾਜ।

ਲਹਿਰੀ:—ਆਹਾ, ਹਾ, ਹਾ ਹਾ—ਕੇਹੇ ਗੈਟਸ ਪਾਏ ਨੇ—ਠੀਕ ਏ ਘੋੜੇ ਸਿਰਵਾਗੀਂ ਬੰਨ੍ਹੀਂਦੇ ਨੇ, ਕੁੱਤਿਆਂ ਗਲੀਂ ਘਟੇ ਪਈਂਦੇ ਨੇ। ਬਾਂਦਰਾਂ ਲਕੀਂ ਰਸੀਆਂ ਤੇ ਬੰਦਿਆਂ ਲਤੀਂ ਬੇੜੀਆਂ—ਬਾਹਲੇ ਟਪਨਿਆਂ ਨੂੰ ਕਾਠ ਈ ਸਜਦਾ ਏ।

ਲਾਲ:—ਹੈਂ ? ਮੇਰਾ ਦੂਤ ਤੇ ਇਹ ਹਾਲ—ਤੈਨੂੰ ਕਿਨ ਬੰਨ੍ਹਿਆ ਏ ?

ਹੀਰਾ ਜੀ:—ਮਹਾਰਾਜ,ਦੋਹਾਂ ਤੁਹਾਡੇ ਧੀ ਤੇ ਜਵਾਈ ਨੇ।

ਲਾਲ:—ਬਿਲਕੁਲ ਨਹੀਂ।

ਹੀਰਾ ਜੀ—ਮਹਾਰਾਜ ਠੀਕ ਏ।

ਲਾਲ:—ਮੈਂ ਕਹਿਨਾ 'ਨਹੀਂ'।

ਹੀਰਾ ਜੀ:—ਮੈਂ ਕਹਿਨਾ ਏਦਾਂ ਈ ਏ।

ਲਾਲ:—ਹਰਗਿਜ਼ ਨਹੀਂ—ਓਹ ਇੰਵ ਕਰ ਸਕਦੇਨੇ?

ਹੀਰਾ ਜੀ;—ਸਚ ਏ ਮਹਾਰਾਜ, ਉਨ੍ਹਾਂ ਈ ਕੀਤਾ ਏ।

ਲਾਲ:—ਸਹੁੰ ਸ਼ਿਵਜੀ ਦੀ,ਉਨ੍ਹਾਂ ਇਹ ਹਰਗਿਜ਼ ਨਹੀਂ ਕੀਤਾ ਹੋਣਾ।

ਹੀਰਾ ਜੀ:—ਮੈਨੂੰ ਮਾਰ ਦੇਵੀ ਦੀ, ਜੇ ਝੂਠ ਆਖਾਂ।

ਲਾਲ:—ਓਹ ਕਰਨ ਦਾ ਹੀਆ ਰਖਦੇ ਨੇ ? ਨ ਓਹ ਕਰ ਸਕਦੇ ਈ ਨੇ, ਤੇ ਨ ਉਨ੍ਹਾਂ ਕੀਤਾ ਏ—ਇਕ ਭਲੇਮਾਣਸ ਦੀ ਅਰ ਫਿਰ ਮੇਰੇ ਦੂਤ ਦੀ ਇਸਤਰ੍ਹਾਂ ਪਤ ਲਾਹੁਣ ਨਾਲੋਂ ਤਾਂ ਉਸ ਦੀ ਅਲਖ ਮੁਕਾ ਦੇਣੀ ਚੰਗੀ ਏ—ਫੌਰਨ ਬੋਲ ਕਿ ਤੇਰਾ ਕੀ ਕਸੂਰ ਸੀ, ਜਿਸਦੀ ਇਹ ਸਜ਼ਾ ਏ ?

ਹੀਰਾਜ:—ਮਹਾਰਾਜ, ਮੈਂ ਜਿਸ ਵੇਲੇ ਉਨ੍ਹਾਂ ਦੇ ਮਹਲੀਂ ਪੁਜਾ, ਆਪ ਦਾ ਹੁਕਮਨਾਮਾ ਉਨ੍ਹਾਂ ਨੂੰ ਦਿਤਾ, ਮੈਂ ਅਜੇ ਡੰਡਉਤ ਕਰ ਉਠਿਆ ਬੀ ਨਹੀਂ ਸੀ, ਕਿ ਇਕ ਹੋਰ ਦੂਤ ਮੁੜ੍ਹਕੋ ਮੁੜ੍ਹਕੀ ਹੋਇਆ ਹਫਦਾ ੨ ਉਥੇ ਪੁਜਾ ਤੇ ਪੁਜਦੇ ਸਾਰ ਆਪਣੀ ਮਲਕਾਣੀ ਗੋਂਦੀ ਦੀ ਚਿਠੀ ਖੀਸਿਓਂ ਕਢ ਉਨ੍ਹਾਂ ਦੇ ਹਥ ਫੜਾਈ, ਉਨ੍ਹਾਂ ਨੇ ਉਸ ਚਿਠੀ ਨੂੰ ਉਸੇ ਘੜੀ ਪੜ੍ਹ ਝੱਟ ਆਪਣੇ ਘੋੜੇ ਕਸਾਏ ਤੇ ਮੈਨੂੰ ਹੁਕਮ ਦਿਤਾ ਕਿ ਉਨ੍ਹਾਂ ਦੇ ਪਿਛੇ ੨ ਇਥੇ ਆਵਾਂ ਅਰ ਕਿਹਾ ਕਿ ਮੈਨੂੰ ਚਿਠੀ ਦਾ ਉਤਰ ਬੀ ਵੇਹਲੇ ਹੋਕੇ ਇਥੇ ਹੀ ਦਿਤਾ ਜਾਵੇਗਾ। ਬਸ, ਉਨ੍ਹਾਂ ਦਾ ਇਹ ਰੁਖਾ ਉਤਰ ਲੈ ਮੈਂ ਉਨ੍ਹਾਂ ਦੇ ਪਿਛੇ ੨ ਇਥੇ ਆਇਆ, ਇਥੇ ਫਿਰ ਮੈਨੂੰ ਓਹ ਈ ਗੋਂਦੀ ਦਾ ਦੂਤ, ਜਿਸ ਨੇ ਮੇਰੇ ਚਿਠੀ ਦੇਣ ਵਿਚ ਵਿਘਨ ਪਾਇਆ ਸੀ, ਆ ਮਿਲਿਆ। ਇਹ ਓਹ ਈ ਬੇਈਮਾਨ ਗੰਡਾ ਸੀ, ਜਿਸਨੇ ਕੌਰਜੀ ਦੇ ਘਰ ਸਰਕਾਰ ਨੂੰ ਬੜੇ ਰੁੱਖੇ ਜੇਹੇ ਜਵਾਬ ਦਿਤੇ ਸਨ—ਬਸ ਫੇਰ ਕੀ ਸੀ, ਓਹਨੂੰ ਵੇਖਦੇ ਸਾਰ ਮੈਨੂੰ ਜੋਸ਼ ਆ ਗਿਆ ਤੇ ਗੁਸੇ ਵਿਚ ਮੇਰੀ ਅਕਲ ਟਿਕਾਣੇ ਨ ਰਹੀ, ਮੈਂ

ਝਟ ਤਲਵਾਰ ਖਿਚੀ, ਉਸ ਮੂਜ਼ੀ ਨੇ ਹਾਲ ਪਾਹਰਿਆ
ਕਰਦੇ ਘਰ ਨੂੰ ਸਿਰ ਤੇ ਚਾ ਲਿਆ, ਇਹ ਸੁਣ ਤੁਹਾਡੇ
ਜਵਾਈ ਤੇ ਲੜਕੀ ਬਾਹਰ ਆਏ, ਅਰ ਮੇਰੇ ਇਤਨੇ
ਕਸੂਰ ਨੂੰ ਇਸ ਯੋਗ ਸਮਝ ਕੇ ਮੈਨੂੰ ਇਥੇ ਕਾਠ
ਮਾਰ ਦਿਤਾ ।

ਲਹਿਰੀ:—ਤਾਂ ਅਜੇ ਪੱਤ ਝੜ ਈ ਏ ।

( ਗਾਉਂਦਾ ਏ )

( ਝੋਕ )

ਹੜ ਆਇਆ ਰਾਵੀ ਦੇ ਵਿਚ ਵਹਿੰਦੀਆਂ ਪੈਲੀਆਂ।
ਪੂਜੀਦੇ ਬਾਪੂ ਓਹੋ, ਲਕੀਂ ਜਿਨ੍ਹਾਂ ਥੈਲੀਆਂ।
ਵਗਦੀ ਏ ਰਾਵੀ ਦੇ ਵਿਚ ਸੁੱਟੀਆਂ ਛੱਲੀਆਂ।
ਅੰਨ੍ਹੀ ਉਲਾਦ ਤਿਨ੍ਹਾਂ ਗਲੀਂ ਜਿਨ੍ਹਾਂ ਟੱਲੀਆਂ।
ਵਹਿੰਦੀ ਤੇ ਰਾਵੀ ਦੇ ਵਿਚ ਰੁੜ੍ਹ ਗਏ ਨਸੀਬਾਂ ਨੂੰ।
ਚੰਦਰੀ ਕਿਸਮਤ ਬੂਹੇ ਖੋਲ੍ਹੇ ਨ ਗਰੀਬਾਂ ਨੂੰ।
ਵਗਦੀ ਏ ਰਾਵੀ ਦੇ ਵਿਚ ਰੁੜ੍ਹ ਗਏ ਖਜ਼ਾਨੇ ਵੇ।
ਲੁਟ ਗਈ ਮੁਰਾਦ ਸ਼ਾਹਾ ਧੀਆਂ ਬਹਾਨੇ ਵੇ।
ਕਤਕ ਦੀ ਰੁਤ ਆਈ ਕੂੰਜਾਂ ਦੀਆਂ ਡਾਰਾਂ ਦੀ।
ਕਿਥੇ ਜੇ ਫੌਜ ਸ਼ਾਹਾ ਸੋ ਸਰਦਾਰਾਂ ਦੀ।

... ... ਹੜ੍ਹ ਆਇਆ।

ਲਾਲ:—ਹਾਇ -ਮੇਰਾ ਦਿਲ ਕਿਉਂ ਘਿਰਦਾ ਏ-
ਸ਼ੁਦਾ ਦਾ ਜ਼ੋਰ ਹੁੰਦਾ ਜਾਂਦਾ ਏ—ਬਸ ੨, ਮੈਂ ਅਜੇ ਸ਼ੁਦਾਈ
ਨਹੀਂ ਹੋਣਾ । ਹਾਂ—ਇਹ ਧੀ ਕਿਥੇ ਏ ?

ਹੀਰਾਜੀ:—ਏਥੇ ਸਰਕਾਰ, ਸਰਦਾਰ ਰਾਮ ਸਿੰਹੁ ਦੇ ਘਰ ।

ਲਾਲ:—ਠਹਿਰੋ ਇਥੇ—ਮੈਂ ਜਾਨਾਂ ਆ।

( ਜਾਂਦਾ ਏ )

ਸਰਦਾਰ:—ਬਸ ਤੇਰਾ ਏਤਨਾਂ ਈ ਕਸੂਰ ਸੀ ?

ਹੀਰਾਜੀ:—ਹਾਂ ਜੀ ਏਨਾਂ ਈ—ਬਾਦਸ਼ਾਹ ਜੀ ਦੇ ਸੌ ਸਾਥੀ ਕਿਥੇ ਨੇ ?

ਲਹਿਰੀ:—ਵਾਹ, ਤੇਰਾ ਹੋਰ ਕੋਈ ਕਸੂਰ ਵੀ ਨ ਹੋਵੇ ਤਾਂ ਤੇਰਾ ਇਹ ਪੁਛਣਾ ਈ ਤੈਨੂੰ ਕਾਠ ਮਾਰਨ ਲਈ ਕਾਫ਼ੀ ਏ ।

ਹੀਰਾਜੀ:—ਓਹ ਕਿਵੇਂ, ਲਹਿਰੀ ਜੀ ?

ਲਹਿਰੀ:—ਤੈਨੂੰ ਏਤਨੀ ਵੀ ਬੁਧ ਨਹੀਂ ? ਤੈਨੂੰ ਤਾਂ ਕੀੜੀਆਂ ਦੇ ਸਕੂਲ ਪੜ੍ਹਨੇ ਪਾਉਣਾ ਚਾਹੀਦਾ ਏ, ਓਹ ਵੀ ਜਾਣਦੀਆਂ ਨੇ, ਜੋ ਸਿਆਲ ਦੀ ਕਕਰੀ ਰੁਤ ਕੰਮ ਕਰਨ ਦੀ ਨਹੀਂ ਹੁੰਦੀ—ਹੁਣ ਓਹ ਭਾਦਰੋਂ ਦੀਆਂ ਪੀਂਘਾਂ ਦੇ ਝੂਟੇ ਕਿਥੇ—ਕਦੇ ਬੁੜ੍ਹਿਆਂ ਤੋਂ ਵੀ ਕੁਝ ਲੱਭਾ ਏ ? ਨਕ੍ ਦੀ ਸੇਧੇ ਤੁਰਨ ਵਾਲੇ ਅਖੀਂ ਨਾਲ ਰਾਹ ਵੇਖ ਲੈਂਦੇ ਨ ਤੇ ਜਿਨ੍ਹਾਂ ਦੀਆਂ ਅਖੀਆਂ ਨਹੀਂ ਹੁੰਦੀਆਂ, ਉਨ੍ਹਾਂ ਨੂੰ ਵੀ ਮੁਰਦੇ ਦੀ ਬੋ ਆ ਜਾਂਦੀ ਏ; ਨਕ ਹੋਵੇ ਸਹੀ। ਚੱਕੀ ਦਾ ਪੁੜ ਨਿਠਾਂ ਨੂੰ ਰਿੜ੍ਹਦਾ ਹੋਵੇ ਤਾਂ ਉਹਨੂੰ ਛਡ ਪਾਸੇ ਹੋ ਜਾਈਏ ਕਿ ਮਤੇ ਕਿਤੇ ਆਪ ਉਸ ਦੇ ਹੇਠ ਨ ਆਉਂਦੇ ਹੋਵੀਏ,

ਪਰ ਜੇ ਇਹੋ ਪੁੜ ਉਪਰ ਨੂੰ ਚੜ੍ਹਦਾ ਹੋਵੇ ਤਾਂ ਇਸਦ
ਸਹਾਰਾ ਲੈ ਲਈਏ–ਪਰ ਲਹਿਰੀ ਦੀ ਅਕਲ ਨੂੰ ਕੋਈ
ਚਾਤਰ ਸਮਝਦਾ ਏ––

( ਲੈ ਵਿਚ )

ਮਤਲਬ ਦੀਆਂ ਸਭ ਯਾਰੀਆਂ ।
ਦੁਖ ਪੈਣ ਤੇ ਲੈਣ ਉਡਾਰੀਆਂ ।
ਤਦ ਨ ਕੋਈ ਭੱਯਾ ਭਾਬੀ ਵੇ ।
ਨ ਰਹਿੰਦੇ ਸੂਹੇ ਗੁਲਾਬੀ ਵੇ ।
ਜਦ ਹੜ੍ਹ ਅਸਮਾਨੀ ਆਏ ਵੇ ।
ਤੇ ਬਦਲਾਂ ਸ਼ੋਰ ਮਚਾਏ ਵੇ ।
ਤੇ ਬਿਜਲੀ ਚਮਕ ਡਰਾਏ ਵੇ ।
ਤਾਂ ਛਡ ਗਏ ਮਾਂ ਜਾਏ ਵੇ ।
ਤਦ ਨਸਣ ਜੋ ਸਿਆਣੇ ਵੇ ।
ਓਥੇ ਬੁਧੂ ਕਰਨ ਟਿਕਾਣੇ ਵੇ ।
ਪਰ ਨਸਦੇ ਮੂਲ ਨ ਭਾਣੇ ਵੇ ।
ਤੇ ਬੁਧੂ ਦਿਸਣ ਸਿਆਣੇ ਵੇ ।

ਹੀਰਾਜੀ:—ਬੱਲੇ–ਓਏ–ਇਹ ਕਿਥੇ ਪੜ੍ਹਿਆ ਏਂ ?

ਲਹਿਰੀ:—ਕਾਠ ਮਰਵਾਕੇ ਤਾਂ ਨਹੀਂ ।

(ਬਾਦਸ਼ਾਹ ਲਾਲ ਤੇ ਰਾਮ ਸਿੰਹੁ ਆਉਂਦੇ ਨੇ )

ਲਾਲ:—ਹਛਾ ! ਮੇਰੇ ਨਾਲ ਗੱਲ ਕਰਨ ਤੋਂ ਵੀ ਇਨਕਾਰੀ ਨੇ ? ਕੀ ਕਹਿੰਦੇ ਨੇ ਤਬੀਅਤ ਖਰਾਬ ਏ ?

ਥੱਕੇ ਹੋਏ ਨੇ ? ਸਾਰੀ ਰਾਤ ਪੰਧ ਪਿਆਂ ਕਟੀ ਨੇ ? ਵਾਹਵਾ-ਸਭ ਬਹਾਨੇ-ਹਾਂ, ਮੈਨੂੰ ਕੰਢ ਕਰਨ ਦੇ ਬਹਾਨੇ- ਮੈਨੂੰ ਇਹ ਜਵਾਬ ਨਹੀਂ ਭਾਉਂਦਾ-ਜਾਓ ਅਰ ਠੀਕ ਉੱਤਰ ਲਿਆਓ।

ਰਾਮਸਿੰਹੁ:—ਮਹਾਰਾਜ-ਰਾਇ ਜੀ ਦੇ ਤਰਿੱਖੇ ਸੁਭਾ ਨੂੰ ਆਪ ਹਛੀ ਤਰ੍ਹਾਂ ਜਾਣਦੇ ਓ-ਓਹ ਬੜੀ ਛੇਤੀ ਖਿੱਝ ਜਾਂਦੇ ਨੇ ਤੇ ਆਪਣੇ ਇਰਾਦੇ ਤੇ ਪਰਬਤ ਵਾਂਗ ਅਹਿੱਲ ਨੇ।

ਲਾਲ:—(ਦੰਦ ਪੀਹ ਕੇ) ਗ਼ਜ਼ਬ ! ਕਹਿਰ ਸਾਈਂ ਦਾ ! ਇਤਨਾ ਹਨੇਰ ! — 'ਖਿੱਝ ਜਾਂਦੇ ਨੇ ?'-ਹੂੰ-ਰਾਮ ਸਿੰਹੁ, ਰਾਮ ਸਿੰਹੁ-ਮੈਂ ਇਸ ਰਾਇ ਤੇ ਰਾਇਣੀ ਨਾਲ਼ ਦੋ ਗਲਾਂ ਕਰਨੀਆਂ ਨੇ।

ਰਾਮ ਸਿੰਹੁ:—ਮਹਾਰਾਜ-ਮੈਂ ਬੇਨਤੀ ਕੀਤੀ ਸੀ।

ਲਾਲ:—ਹੱਲਾ-'ਬੇਨਤੀ ਕੀਤੀ ਸੀ ?' ਬੰਦੇ ਰਬ ਦੇ-ਸਮਝੀ ਊ ਮੇਰੀ ਗੱਲ ?

ਰਾਮ ਸਿੰਹੁ:—ਜੀ ਸਰਕਾਰ।

ਲਾਲ:—ਬਾਦਸ਼ਾਹ ਲਾਲ, ਰਾਇ ਨਾਲ ਗੱਲ ਕਰਨੀ ਚਾਹੁੰਦਾ ਏ, ਪਿਆਰਾ ਪਿਓ ਆਪਣੀ ਦੁਲਾਰੀ ਨੂੰ ਮਿਲਨਾ ਚਾਹੁੰਦਾ ਏ,-ਹਾਂ, ਓਹਨੂੰ ਸਦਦਾ ਏ-ਤੂੰ ਇੰਵ ਕਿਹਾ ਏ ? ਗ਼ਰਕੀ-'ਤਰਿਖਾ ਸੁਭਾ'-ਹਾਂ ਇਸ 'ਤਰਿਖੇ ਸੁਭਾ'

ਵਾਲੇ ਰਾਇ ਨੂੰ ਕਹਿ ਦਿਓ–ਪਰ ਨਾਂ,ਅਜੇ ਨਾਂ–ਹੋ ਸਕਦਾ ਏ
ਇਹ ਸਚ ਮੁਚ ਈ ਬੀਮਾਰ ਹੋਵੇ–ਬਿਮਾਰੀ ਵਿਚ ਬੰਦਾ ਕਈ
ਕੁਝ ਕਰ ਬਹਿੰਦਾ ਏ, ਜੋ ਤੰਦਰੁਸਤੀ ਵਿਚ ਨਹੀਂ ਕਰਦਾ–
ਉਸ ਵੇਲੇ ਸਰੀਰ ਨੂੰ ਖੇਦ ਹੋਣ ਕਰਕੇ ਹੋਸ਼ ਵੀ ਕੁਝ ਆਪੇ
ਤੋਂ ਬਾਹਰ ਹੋ ਜਾਂਦੀ ਏ ਤੇ ਬੰਦਾ ਊਲ ਜਲੂਲ ਮੂੰਹੋਂ ਪਿਆ
ਕਢਦਾ ਏ–ਹਛਾ, ਮੈਂ ਇਕ ਵੇਰ ਖਿਮਾਂ ਕਰਾਂਗਾ ਤੇ ਆਪਣੇ
ਗੁੱਸੇ ਦੀ ਅੱਗ ਨੂੰ ਬੁਝਾਉਂਦਾ ਆਂ– (ਹੀਰਾ ਜੀ ਵੰਨੇ ਵੇਖਕੇ)

ਹੇ ਗ਼ਜ਼ਬ ਸਾਈਂ ਦਾ–ਇਹ ਕਿਉਂ ਅਜੇ ਤਕ ਕਾਠ
ਮਾਰਿਆ ਪਿਆ ਏ–ਉਨ੍ਹਾਂ ਦਾ ਮੇਰੇ ਦੂਤ ਨੂੰ ਕਾਠ ਮਾਰ
ਛਡਣਾ ਤਾਂ ਦਸਦਾ ਏ, ਕਿ ਇਹ ਸਭ ਉਨ੍ਹਾਂ ਦੇ ਮੈਨੂੰ ਨ
ਮਿਲਣ ਦੇ ਬਹਾਨੇ ਨੇ–ਛਡ ਦਿਓ ਇਸ ਗ਼ਰੀਬ ਨੂੰ–ਜਾਓ
ਅਰ ਫੌਰਨ ਰਾਇ ਤੇ ਉਸਦੀ ਤੀਵੀਂ ਨੂੰ ਕਹੋ ਕਿ ਅਸੀਂ ਹੁਣੇ
ਉਨ੍ਹਾਂ ਨੂੰ ਮਿਲਣਾ ਏ–ਹਾਂ, ਹੁਣੇ ਐਸੇ ਪਲ–ਉਨ੍ਹਾਂ ਨੂੰ ਕਹੋ
ਕਿ ਝੱਟ ਚਲੇ ਆਉਣ, ਨਹੀਂ ਤੇ ਉਨ੍ਹਾਂ ਦੇ ਬੂਹੇ ਓਹ ਸ਼ੋਰ
ਮਚਾਵਾਂਗਾ ਤੇ ਢੋਲ ਖੜਕਾਵਾਂਗਾ ਜੋ ਉਨ੍ਹਾਂ ਦੀ ਨੀਂਦ ਨੂੰ
ਮਿਠੀ ਨੀਂਦੇ ਸੁਲਾਵਾਂਗਾ।

ਰਾਮ ਸਿੰਘ:-- ਮੈਂ ਚਾਹੁਨਾਂ ਵਾਂ ਕਿ ਗੱਲ ਵਧ ਨ ਜਾਵੇ

[ਜਾਂਦਾ ਏ

ਲਾਲ:--- ਹਾਇ–ਇਹ ਸੁਦਾਪੁਣੇ ਦਾ ਤਰੰਗ ਕਿਉਂ
ਉਠਦਾ ਏ–ਬਸ, ਬਸ, ਮੇਰੇ ਦਿਲ, ਉਭਰਨ ਦੀ ਕੀ ਲੋੜ ?

ਲਹਿਰੀ:—ਹਾਂ, ਕੀ ਤੁਸੀਂ ਤਾਂ ਉਭਰਦੇ ਦਿਲ ਨੂੰ ਐਉਂ ਦਬਾਉਂਦੇ ਓ ਜਿਵੇਂ ਪਕੌੜੇ ਤਲਣ ਵਾਲਾ ਜੀਉਂਦੀ ਮੱਛੀ ਨੂੰ ਤੇਲ ਵਿਚ ਸੁੱਟ ਖੁਰਪੇ ਨਾਲ ਦਬਾਉਂਦਾ ਏ।

(ਗੁਲਾਬਰਾਇ, ਰਾਧਾਂ, ਰਾਮਸਿੰਹੁ ਤੇ ਕਈ ਨੌਕਰ ਆਉਂਦੇ ਨੇ)

ਲਾਲ:—ਰਾਜ਼ੀ ਰਹੁ ਗੁਲਾਬਰਾਇ ਤੇ ਬੇਟੀ ਰਾਧਾਂ।

ਗੁਲਾਬਰਾਇ:—ਮਹਾਰਾਜ ਜੀਨੂੰ ਜੀਆਇਆਂ ਆਖਦੇਆਂ

[ਹੀਰਾ ਜੀ ਛਡਿਆ ਜਾਂਦਾ ਏ

ਰਾਧਾਂ:—ਆਪ ਦੇ ਦਰਸ਼ਨ ਕਰ, ਪਿਤਾ ਜੀ, ਬੜੀ ਪ੍ਰਸੰਨਤਾ ਹੋਈ ਏ।

ਲਾਲ:—ਜ਼ਰੂਰੀ ਗਲ ਏ, ਰਾਧਾਂ, ਤੇਰੇ ਜੇਹੀ ਸਪੁਤਰੀ ਸਾਨੂੰ ਵੇਖ ਪ੍ਰਸੰਨ ਕਿਦਾਂ ਨ ਹੋਵੇ—ਤੂੰ ਕੋਈ ਮਤੇਈ ਤਾਂ ਥੋੜੀ ਏਂ—(ਹੀਰਾ ਜੀ ਨੂੰ) ਆਹਾ, ਛੁਟ ਗਿਆ! ਤੇਰੀ ਗੱਲ ਫਿਰ ਕਿਸੇ ਸਮੇਂ—ਪਿਆਰੀ ਰਾਧਾਂ, ਤੇਰੀ ਭੈਣ ਤਾਂ ਕੌਡੀਓਂ ਖੋਟੀ ਨਿਕਲੀ—ਓਹੋ—ਰਾਧਾਂ—ਉਸ ਦੇ ਨਾਸ਼ੁਕਰੀ ਦੇ ਤਰਿਖੇ ਦੰਦਾਂ ਨੇ ਸਾਡੇ ਕਾਲਜੇ ਨੂੰ ਗਿੱਧਾਂ ਵਾਂਗ ਨੋਚਿਆ ਏ—ਹਾਂ, ਇਥੋਂ ਚੂੰਡਿਆ ਏ—

[ਛਾਤੀ ਵਲੇ ਇਸ਼ਾਰਾ ਕਰਦਾ ਏ

ਸਾਨੂੰ ਇਤਨਾ ਸੱਲਿਆ ਏ, ਰਾਧਾਂ, ਜੋ ਸਾਥੋਂ ਦੱਸ ਵੀ ਨਹੀਂ ਹੁੰਦਾ—ਜੇ ਤੈਨੂੰ ਪਤਾ ਲਗੇ ਤੂੰ ਇਤਬਾਰ ਵੀ ਨ ਕਰੇਂ, ਏਡੇ ਕਸ਼ਟ ਦਿਤੇ ਸੂ।

ਰਾਧਾਂ:—ਮਹਾਰਾਜ! ਜ਼ਰਾ ਸ਼ਾਂਤੀ ਤੇ ਸਬਰ ਤੋਂ ਕੰਮ

ਲੈਣਾ ਚਾਹੀਦਾ ਏ, ਮੈਨੂੰ ਪੂਰੀ ਉਮੈਦ ਏ ਕਿ ਜਿਤਨੀ ਉਸਨੂੰ ਆਪਣੇ ਫ਼ਰਜ਼ ਦੀ ਪਛਾਣ ਏ, ਇਤਨੀ ਤੁਹਾਨੂੰ ਉਸਦੇ ਗੁਣਾਂ ਦੀ ਨਹੀਂ।

ਲਾਲ:—ਓਹ ਕਿਸਤਰ੍ਹਾਂ ?

ਰਾਧਾਂ:—ਮਹਾਰਾਜ, ਮੈਂ ਤਾਂ ਇਹ ਖਿਆਲ ਤਕ ਵੀ ਨਹੀਂ ਕਰ ਸਕਦੀ ਜੋ ਮੇਰੀ ਭੈਣ ਵੀ ਕਦੀ ਆਪਣੇ ਫਰਜ਼ੋਂ ਘੁਸ ਜਾਵੇ—ਜੇ ਭਲਾ ਕਦੀ ਓਨ ਤੁਹਾਡੇ ਸਾਥੀਆਂ ਨੂੰ ਖੇਹ ਖਰਾਬੀ ਕਰਨ ਤੋਂ ਵਰਜ ਵੀ ਦਿਤਾ ਹੋਵੇਗਾ ਤਾਂ ਇਹ ਜ਼ਰੂਰ ਦੇਸ਼ ਦੇ ਕਿਸੇ ਭਲੇ ਲਈ ਕੀਤਾ ਹੋਵੇਗਾ, ਇਸ ਲਈ ਉਸ ਦੇ ਸਿਰ ਕੋਈ ਦੋਸ਼ ਥਪਣਾ ਉਚਿਤ ਨਹੀਂ।

ਲਾਲ:—ਲੱਖ ਲੱਖ ਫਿਟਕਾਰ ਉਸ ਨੂੰ।

ਰਾਧਾਂ:—ਓਹੋ—ਮਹਾਰਾਜ ਜੀ—ਤੁਸੀਂ ਹੁਣ ਬੁਢੇ ਹੋ ਗਏ ਓ, ਤੇ ਤੁਹਾਡੀ ਵਿਚਾਰ ਸ਼ਕਤੀ ਤੁਹਾਨੂੰ ਇਸ ਵੇਲੇ ਪਿੱਠ ਵਿਖਾ ਰਹੀ ਏ, ਇਸ ਲਈ ਤੁਹਾਡੇ ਲਈ ਜ਼ਰੂਰੀ ਏ ਜੋ ਤੁਸੀਂ ਕਿਸੇ ਅਜੇਹੇ ਸਿਆਣੇ ਦੀ ਮਤ ਤੇ ਤੁਰੋ ਜੋ ਤੁਹਾਡੀ ਅਵਸਥਾ ਨੂੰ ਭਲੀ ਤਰ੍ਹਾਂ ਸਮਝਦਾ ਹੋਵੇ—ਹੁਣ ਚਗੀ ਗਲ ਇਸੇ ਵਿਚ ਏ ਜੋ ਤੁਸੀ ਸਾਡੀ ਭੈਣ ਕੋਲ ਵਾਪਸ ਚਲੇ ਜਾਓ ਤੇ ਆਪਣੀ ਭੁਲ ਨੂੰ ਮੰਨ ਲਵੋ।

ਲਾਲ:—ਹਾਂ, ਤੇ ਹਥ ਜੋੜ ਆਪਣੀ ਭੁਲ ਬਖਸ਼ਾ ਲਵਾਂ ? —ਓ—ਪਿਆਰੀ ਰਾਧਾਂ ਜ਼ਰਾ ਸੋਚ, ਮੈਂ ਅੱਸੀ ਵਰ੍ਹਿਆਂ ਦਾ ਬੁਢਾ ਆਪਣੀ ਧੀ ਪਾਸੋਂ ਮੁਆਫ਼ੀ ਮੰਗਦੀ

ਚੰਗਾ ਲਗਾਂਗਾ ? ਮੈਂ ਮੰਨਦਾ ਆਂ ਜੋ ਮੈਂ ਬੁਢਾ ਹੋ ਗਿਆ ਆਂ ਤੇ ਧਰਤੀ ਤੇ ਵੇਹਲਾ ਭਾਰ ਆਂ, ਪਰ–(ਗੋਡਿਆਂ ਪਰਨੇ ਹੋ ਹਥ ਟਡਦਾ ਏ ) ਇਹ ਮੇਰੀ ਅਰਜੋਈ ਦੇ ਹਥ ਨੇ, ਮੈਨੂੰ ਕਪੜੇ ਰੋਟੀ ਤੋਂ ਧੱਕਾ ਨ ਦੇਹ।

ਰਾਧਾਂ:–ਮਹਾਰਾਜ–ਇਸ ਵੇਹਲੇ ਵਿਖਾਵੇ'ਚੋਂ ਕੀ ਲਭਤ ਏ–ਤੁਸੀਂ ਮੇਰੀ ਭੈਣ ਪਾਸ ਵਾਪਸ ਚਲੇ ਜਾਓ।

ਲਾਲ:–ਕਦੇ ਨਹੀਂ, ਰਾਧਾਂ–ਉਸ ਮੇਰੇ ਅੱਧੇ ਸਾਥੀਆਂ ਨੂੰ ਤੋਰ ਦਿਤਾ ਏ–ਮੇਰੇ ਵਲੋਂ ਨੱਕ ਚਾੜ੍ਹਿਆ ਏ–ਕਾਤੀ ਨਾਲੋਂ ਤਰਿਖੀ ਜੀਭ ਨਾਲ ਮੇਰਾ ਕਲੇਜਾ ਵਢ ਖਾਧਾ ਏ–ਕਾਲੇ ਨਾਗ ਵਾਂਙ ਮੇਰੇ ਹਿਰਦੇ ਨੂੰ ਡਸਿਆ ਏ–ਮੈਂ ਕਿਵੇਂ ਉਸ ਪਾਸ ਮੁੜ ਜਾਵਾਂ–ਮੇਰੀ ਤਾਂ ਪਲ ੨ ਇਹੋ ਦੁਆ ਏ; ਰੱਬ ਦਾ ਕਹਿਰ ਉਸ ਤੇ ਟੁਟੇ ਤੇ ਉਸਦੀ ਕੁਖੋਂ ਕੋਹੜੇ ਕੁਸ਼ਟੀ ਜੰਮਣ ।

ਗੁਲਾਬਰਾਇ:–ਧ੍ਰਿਕਾਰ, ਲੱਖ ੨ ਧ੍ਰਿਕਾਰ ।

ਲਾਲ:–ਹੇ ਚਮਕਦੀ ਬਿਜਲੀ ਦੀ ਲਿਸ਼ਕ–ਆ, ਆਪਣੇ ਇਕ ਫੜਕਾਰੇ ਨਾਲ ਉਸ ਚੁੜੇਲ ਨੂੰ ਅੰਨ੍ਹਿਆਂ ਕਰ–ਹੇ ਅਕਾਸ਼ ਪਤੀ! ਕੋਈ ਅਜੇਹਾ ਗ਼ੁਬਾਰ ਉਠਾ ਜੋ ਇਸ ਡੈਣ ਨੂੰ ਕੋਹੜੀ ਕਰ ਇਸਦਾ ਮਾਣ ਤੋੜੇ ।

ਰਾਧਾਂ:–ਹਾਇ, ਹਾਇ–ਸਾਈਂ ਰਖੇ–ਹਾਂ ਜੀ ਜਦੋਂ ਤੁਸਾਡੇ ਤੇ ਰੋਹ ਸਵਾਰ ਹੋਵੇਗਾ; ਮੇਰੇ ਲਈ ਵੀ ਤਾਂ ਅਜੇਹੀਆਂ ਈ ਦੁਆਂ ਮੰਗੋਗੇ ।

ਲਾਲ:—ਨਹੀਂ, ਨਹੀਂ, ਰਾਧਾਂ, ਤੈਨੂੰ ਸਰਾਪ ਕਿਸਤਰ੍ਹਾਂ ਮਿਲ ਸਕਦਾ ਏ, ਤੇਰਾ ਦਿਲ ਇਤਨਾ ਤਰਸਵਾਨ ਏ ਜੋ ਤੈਨੂੰ ਬੁਰਾ ਕਰਨਾ ਸੁਝ ਈ ਨਹੀਂ ਸਕਦਾ—ਉਸਦੀਆਂ ਅਖਾਂ ਤਾਂ ਅੱਗ ਦੀ ਚਿੰਗਾੜੀ ਨੇ, ਤੇਰੀਆਂ ਕੇਡੀਆਂ ਪਿਆਰ ਭਰੀਆਂ ਦੀਹਦੀਆਂ ਨੇ—ਮੇਰੇ ਚਾਰ ਦਿਨ ਸੁਖੀ ਲੰਘਦੇ ਵੇਖ ਤੈਨੂੰ ਈਰਖਾ ਨਹੀਂ ਫੁਰਦੀ, ਤੈਨੂੰ ਕੌੜਾ ਬੋਲਣ ਦੀ ਤਾਂ ਬਾਣ ਹੀ ਨਹੀਂ, ਨਾ ਹੀ ਤੂੰ ਸਾਡਾ ਜਾਂ ਸਾਡੇ ਸਾਥੀਆਂ ਦਾ ਖਰਚ ਘਟਾਉਣ ਨੂੰ ਤਿਆਰ ਹੋਵੇਂਗੀ, ਤੇਰਾ ਬੂਹਾ ਸਾਡੇ ਲਈ ਸਦਾ ਖੁਲ੍ਹਾ ਏ, ਤੈਨੂੰ ਮਨੁਖੀ ਫਰਜ਼ਾਂ ਦੀ ਪਛਾਣ ਏ, ਤੂੰ ਜਾਣਦੀ ਏਂ ਪਿਓ ਧੀ ਦਾ ਕੀ ਸਨਬੰਧ ਏ। ਤੂੰ ਪਿਆਰ ਦੇ ਗੁਣ ਨੂੰ ਸਮਝਦੀ ਏਂ ਤੇ ਭਲੇ ਕੀਤੇ ਨੂੰ ਭੁਲਦੀ ਕਦੀ ਨਹੀਂ। ਤੈਨੂੰ ਹਛੀ ਤਰ੍ਹਾਂ ਯਾਦ ਏ ਕਿ ਅਸਾਂ ਅੱਧਾ ਰਾਜ ਭਾਗ ਤੈਨੂੰ ਸਦਾ ਲਈ ਦਿਤਾ ਏ।

ਰਾਧਾਂ:—ਹਾਂ ਜੀ, ਮਤਲਬ ਵੰਨੇ ਆਓ।

(ਅੰਦਰ ਵਾਜੇ ਵਜਦੇ ਨੇ)

ਲਾਲ:—ਮੇਰੇ ਦੂਤ ਨੂੰ ਕਾਠ ਕਿਸ ਮਾਰਿਆ ਸੀ?

ਗੁਲਾਬਰਾਇ:—ਇਹ ਵਾਜੇ ਕੇਹੇ ਵਜਦੇ ਨੇ।

(ਗੰਡਾ ਆਉਂਦਾ ਏ)

ਰਾਧਾਂ:—ਸਾਡੀ ਭੈਣ ਦੇ ਵਾਜੇ ਜਾਪਦੇ ਨੇ—ਚਿਠੀ ਤੇ ਵੀ ਉਨ੍ਹਾਂ ਆਪਣੇ ਆਉਣ ਬਾਬਤ ਲਿਖਿਆ ਸੀ—ਸੁਣਾ ਤੇਰੀ ਸੁਆਮਨੀ ਜੀ ਆਏ ਨੇ?

ਲਾਲ:—ਇਹ ਤਾਂ ਓਹ ਈ ਬੇਈਮਾਨ ਗੁਲਾਮ ਏ, ਜੋ ਆਪਣੀ ਸਵਾਮਨੀ ਦੇ ਸਿਰ ਆਕੜਿਆ ਰਹਿੰਦਾ ਏ—ਇਹ ਤਾਂ ਓਹ ਗੱਲ ਏ, 'ਮਾਮੇ ਦੇ ਕੰਨੀ ਬੀਰ ਬਲੀਆਂ ਭੁਣੇਵਾਂ ਆਕੜ ੨ ਫਿਰੇ'—ਦੂਰ ਹੋ ਦੁਸ਼ਟ।

ਗੁਲਾਬਰਾਇ:—ਮਹਾਰਾਜ ! ਆਪ ਦਾ ਕੀ ਮਤਲਬ ਏ?

ਲਾਲ:—ਹਾਂ—ਮੇਰੇ ਦੂਤ ਨੂੰ ਕਿਨ ਕਾਠ ਮਾਰਿਆ ਸੀ ? ਗਾਧਾਂ, ਮੈਨੂੰ ਪੂਰੀ ਉਮੈਦ ਏ ਤੈਨੂੰ ਤਾਂ ਇਸ ਮਾਮਲੇ ਦਾ ਪਤਾ ਈ ਨਹੀਂ ਹੋਣਾ, ਇਹ ਕੌਣ ਆਉਂਦਾ ਏ ?

( ਗੇਂਦੀ ਆਉਂਦੀ ਏ )

ਓ ਮੇਰਿਆ ਰਬਾ—ਮੇਰੀ ਬਹੁੜੀ ਕਰ—ਜੇ ਤੇਰੇ ਦਿਲ ਵਿਚ ਰਤਾ ਵੀ ਬੁਢਿਆਂ ਲਈ ਪਿਆਰ ਏ, ਜੇ ਤੇਰੇ ਰਾਜ ਅੰਦਰ ਤਾਬੇਦਾਰੀ ਕਰਨਾ ਵੀ ਗੁਣ ਏ, ਜੇ ਤੂੰ ਆਪ ਬੁਢਾ ਏਂ ਤਾਂ ਮੈਂ ਬੁਢੇ ਦੀ ਬਾਹੁੜੀ ਕਰ, ਮੈਂ ਮੁੱਕ ਚੁਕਾ ਹਾਂ, ਮੇਰੀ ਸਾਰ ਲੈ—ਓਹੋ—

( ਗੇਂਦੀ ਨੂੰ ) ਚੰਦਰੀਏ, ਤੇਰਾ ਏਸ ਬੱਗੀ ਦਾੜ੍ਹੀ ਵੰਨੇ ਵੇਖਣ ਦਾ ਹੀਆ ਕਿਵੇਂ ਪੈਂਦਾ ਏ, ਗਾਧਾਂ—ਹੈਂ ? ਤੂੰ ਇਸ ਵੰਨੇ ਪਿਆਰ ਦਾ ਹੱਥ ਵਧਾਉਂਦੀ ਏਂ ?

ਗੇਂਦੀ:—ਕਿਓਂ ਜੀ ਹਥ ਕਿਓਂ ਨ ਵਧਾਵੇ ! ਮੈਂ ਕੀ ਗੁਨਾਹ ਕੀਤਾ ਏ ? ਇਕ ਬੁਢੇ ਸਤਰੇ ਬਹੱਤਰੇ ਨੂੰ ਗੁਨਾਹ ਦੀ ਕੀ ਸੂਝ ਏ ?

ਲਾਲ:—ਹੇ ਦਿਲ, ਫਟ ਜਾ, ਹੈਂ ! ਤੂੰ ਐਡਾ ਪਥਰ

ਹੋ ਗਿਆ ਏਂ ?—ਹਾਂ, ਮੇਰੇ ਦੂਤ ਨੂੰ ਕਾਹਨੂੰ ਕਿਸ
ਮਾਰਿਆ ?

ਗੁਲਾਬ ਰਾਇ:—ਮੈਂ ਦਸਨਾਂ ਆਂ, ਮੈਂ ਮਾਰਿਆ ਤੇ
ਉਸਦੀ ਕੀਤੀ ਪਿਛੇ ਮਾਰਿਆ ।

ਲਾਲ:—ਹੈਂ ! ਤੂੰ, ਤੂੰ ਕਾਹਨੂੰ ਮਾਰਿਆ ?

ਰਾਧਾਂ:—ਪਿਤਾ ਜੀ, ਮੈਂ ਅਰਜ਼ ਕਰਨੀ ਆਂ, ਤੁਹਾਡੀ
ਹੋਸ਼ ਟਿਕਾਣੇ ਨਹੀਂ, ਐਵੇਂ ਆਪੇ ਤੋਂ ਬਾਹਰ ਨ ਪਏ ਹੋਵੋ-
ਜੇਕਰ ਤੁਸੀਂ ਮਹੀਨੇ ਵਿਚ ਬਾਕੀ ਰਹਿੰਦੇ ਦਿਨ ਵਾਪਸ
ਸਾਡੀ ਭੈਣ ਪਾਸ ਚਲੇ ਜਾਵੋ ਤਾਂ ਮਹੀਨਾ ਪੂਰਾ ਹੋ ਜਾਣ
ਤੇ ਆਪਣੇ ਅੱਧੇ ਸਾਥੀਆਂ ਨਾਲ ਸਾਡੇ ਪਾਸ ਚਲੇ ਆਓ-
ਇਕ ਤਾਂ ਹੁਣ ਅਸੀਂ ਘਰੋਂ ਬਾਹਰ ਆਏ ਹੋਏ ਆਂ ਤੇ
ਦੂਸਰੇ ਸਾਡੇ ਪਾਸ ਹਾਲਾਂ ਆਪਦੇ ਰਖਣ ਦਾ ਸਾਮਾਨ ਬੀ
ਪੂਰੀ ਤਰ੍ਹਾਂ ਤਿਆਰ ਨਹੀਂ ।

ਲਾਲ:—ਵਾਪਸ ਚਲਿਆ ਜਾਵਾਂ ? ਪੰਜਾਹ ਸਾਥੀਆਂ
ਨਾਲ ? ਨਾਂ, ਨਾਂ, ਇਸ ਨਾਲੋਂ ਚੰਗਾ ਏ ਕਿ ਮੈਂ ਸੁੰਞ
ਬੀਆਬਾਨ ਅੰਦਰ ਅਸਮਾਨੀ ਆਫ਼ਤਾਂ ਦਾ ਸਾਹਮਣਾ ਜਾ
ਕਰਾਂ—ਹਾਂ, ਬਘਿਆੜਾਂ ਤੇ ਉਲੂਆਂ ਦੀ ਸੰਗਤ ਵਿਚ ਰਾਤ
ਦਿਨ ਕਟਾਂ—ਠੀਕ ਏ 'ਗੌਂ ਭੁਨਾਵੇ ਜੌਂ'—ਗੌਂ ਦੇ ਦੰਦ ਡਾਢੇ
ਤਿਖੇ ਹੁੰਦੇ ਨੇ—ਵਾਪਸ ਚਲਾ ਜਾਵਾਂ ? ਇਸ ਨਾਲੋਂ ਚੰਗਾ
ਏ ਕਿ ਮੈਂ ਉਸ ਤੱਤੇ ਸਿਆਮਪਤੀ ਦੇ ਦਰ—ਜੇਹੜਾ ਸਾਡੀ
ਛੋਟੀ ਲੜਕੀ ਨੂੰ ਬਿਨਾ ਕਿਸੇ ਦਾਜ ਦਾਊਣ ਤੋਂ ਵਰ ਕੇ
ਲੈ ਗਿਆ ਏ—ਜਾ ਭਿਖਿਆ ਦੀ ਝੋਲੀ ਅਡਾਂ ਤੇ ਚੱਪਾ

ਟੁਕਰ ਮੰਗਕੇ ਗੁਜ਼ਾਰਾ ਕਰਾਂ–ਰਾਧਾਂ–ਤੂੰ ਕਹਿਨੀ ਏਂ--ਮੈਂ ਗੇਂਦੀ ਨਾਲ ਵਾਪਸ ਚਲਿਆ ਜਾਵਾਂ ? ਗੇਂਦੀ ਪਾਸ ਜਾਣ ਕੋਲੋਂ ਤਾਂ ਮੈਂ ਇਸ ਕਮੀਨੇ ਨਫ਼ਰ ਦਾ ਗੁਲਾਮ ਬਣ ਕੇ ਰਹਿਣਾ ਚੰਗਾ ਸਮਝਦਾ ਆਂ । (ਗੰਡੇ ਵਲ ਵੇਖਕੇ)

ਗੇਂਦੀ:–ਜਿਵੇਂ ਜੀ ਚਾਹੇ ਮਹਾਰਾਜ, ਸਾਡੀ ਵਲੋਂ ਖੁਲ੍ਹ ਏ ।

ਲਾਲ:–ਧੀਏ, ਵਾਸਤਾ ਈ ਰਬ ਦਾ ਮੈਨੂੰ ਜੀਉਣ ਜੋਗਾ ਰਹਿਣ ਦੇਹ, ਮੈਂ ਤੇਰਾ ਕੁਝ ਨਹੀਂ ਵਿਗਾੜਦਾ– ਰਬ ਕਰਾਏ–ਮੇਰਾ ਖਹਿੜਾ ਛਡ, ਮੈਂ ਤੇਰੇ ਘਰ ਨਹੀਂ ਆਉਂਦਾ, ਹੋਰ ਕੀ ਆਹਨੀ ਏਂ–ਮੈਂ ਤੈਥੋਂ ਛੁੱਟਾ, ਸਦਾ ਲਈ ਛੁੱਟਾ–ਓਹੋ– ਧੀਏ, ਆਖਰ ਨੂੰ ਤਾਂ ਮੇਰਾ ਈ ਹੱਡ ਚੰਮ ਏ, ਗੰਦੀ ਉਂਗਲ ਵੀ ਵਢੀ ਨਹੀਂ ਜਾਂਦੀ--ਆਪਣੀ ਈ ਆਖਣੀ ਪੈਂਦੀ ਏ, ਪਰ ਨਹੀਂ–ਤੂੰ ਤਾਂ ਕੋਈ ਪੱਕਾ ਹੋਇਆ ਛਾਲਾ ਏਂ, ਭਰਿਆ ਹੋਇਆ ਗੰਦਾ ਫੋੜਾ ਏਂ, ਜਿਸ ਨੂੰ ਛਿੱਲ ਦਿਤਿਆਂ ਈ ਸੁਖ ਹੋਵੇਗਾ। ਹਾਇ–ਪਰ ਹਛਾ ਤੈਨੂੰ ਬੁਰਾ ਭਲਾ ਆਖਣ ਦਾ ਕੀ ਫੈਦਾ–ਵੇਲਾ ਆਵੇਗਾ ਤੂੰ ਆਪਣੀ ਕੀਤੀ ਤੇ ਪਸ਼ੇਮਾਨ ਹੋਵੇਂਗੀ, ਉਸ ਵੇਲੇ ਤੈਨੂੰ ਧਰਤੀ ਨੇ ਨਿਘਰਨ ਨੂੰ ਵੇਹਲ ਨਹੀਂ ਦੇਣੀ, ਮੈਂ ਤੈਨੂੰ ਕੁਝ ਨਹੀਂ ਆਖਦਾ, ਬੀਬੀਏ, ਜਿਵੇਂ ਜੀ ਆਉਂਦਾ ਈ ਕਰ–ਮੈਂ ਇਥੇ ਰਾਧਾਂ ਪਾਸ ਰਹਿ ਲਵਾਂਗਾ–ਮੈਂ ਤੇ ਮੇਰੇ ਸੌ ਸਾਥੀ ।

ਰਾਧਾਂ:—ਨਾਂ ਨਾਂ ਬਾਪੂ—ਮੈਂ ਅਜੇ ਇੰਤਜ਼ਾਮ ਕੋਈ
ਨਹੀਂ ਕੀਤਾ ਤੇ ਨਾਂ ਈ ਮੈਨੂੰ ਤੁਹਾਡੇ ਏਡੀ ਛੇਤੀ ਇਥੇ ਆ
ਜਾਣ ਦੀ ਉਮੈਦ ਸੀ--ਚੰਗੀ ਗੱਲ ਏ ਤੁਸੀਂ ਮੇਰੀ ਭੈਣ
ਦੇ ਘਰ ਮੁੜ ਜਾਵੋ--ਕਿਹੜਾ ਸਿਆਣਾ ਬੰਦਾ ਆਖ ਸਕਦਾ
ਏ ਜੋ ਤੁਸਾਡੀ ਇਸ ਬੁਢੇ ਵਾਰੇ ਹੋਸ਼ ਕੈਮ ਏ--ਪਰ ਗੋਂਦੀ
ਜੋ ਕਰਦੀ ਏ ਸੋਚ ਸਮਝ ਕੇ ਕਰਦੀ ਏ।

ਲਾਲ:—ਹੱਛਾ, ਸੋਚ ਸਮਝ ਕੇ ਕਰਦੀ ਏ ?

ਰਾਧਾਂ:—ਤੇ ਹੋਰ ਕੀ--ਹੈਂ, ਪੰਜਾਹ ਸਾਥੀ ? ਹੋਰ ਕੀ
ਚਾਹੀਦਾ ਏ ? ਪੰਜਾਹ ਕੋਈ ਥੋੜੇ ਨੇ--ਵੇਹਲਾ ਖਰਚ
ਡਰ ਵਾਧੂ ਦਾ--ਭਲਾ ਇਕ ਘਰ ਵਿਚ ਅਡੋ ਅਡਰੇ
ਏਨੇ ਨੌਕਰ ਰਖਣ ਦਾ ਕੀ ਫੈਦਾ—ਆਪੋ ਵਿਚ ਦੀ ਲੜਾਈ
ਭਿੜਨ ਤੋਂ ਬਿਨਾਂ ਉਨ੍ਹਾਂ ਦਾ ਕੰਮ ਈ ਕੀ ਏ ?

ਗੋਂਦੀ:—ਭਲਾ ਸਾਡੇ ਨੌਕਰ ਇਹਦੀ ਸੇਵਾ ਨਹੀਂ
ਕਰਦੇ ?

ਰਾਧਾਂ;—ਕਿਉਂ ਨਹੀਂ--ਉਨ੍ਹਾਂ ਨੂੰ ਤਾਂ ਅਸੀਂ ਕੋ
ਵੀ ਸਕਦੀਆਂ ਆਂ, ਓਹ ਸਾਡੇ ਰਖੇ ਹੋਏ ਜੂ ਹੋਏ-ਮੈਂ
ਹੋਰ ਵੀ ਡਰ ਪ੍ਰਤੀਤ ਹੁੰਦਾ ਏ--ਮਹਾਰਾਜ, ਸਚੀ ਗੱਲ
ਮੇਰੇ ਘਰ ਤਾਂ ਏਤਨਿਆਂ ਲਈ ਕੋਈ ਥਾਂ ਨਹੀਂ, ਸਾਡੇ
ਆਓ, ਤਾਂ ਪੰਝੀਆਂ ਤੋਂ ਵਧ ਨ ਲਿਆਓ, ਅਸੀਂ ਤਾਂ ਬ
ਪੰਝੀਆਂ ਦੀ ਸਮਾਈ ਕਰਾਂਗੇ।

ਲਾਲ:—ਧੀਓ—ਮੈਂ ਤੁਹਾਨੂੰ ਆਪਣਾ ਸਭ ਕੁਝ ਦਿਤਾ

ਰਾਧਾਂ—ਆਹੋ ਤੇ ਚੰਗੇ ਵੇਲੇ ਦਿਤਾ ਗਿਆ।

ਲਾਲ:—ਤੇ ਰੋਟੀ ਵੀ ਤੁਹਾਥੋਂ ਮੰਗ ਕੇ ਖਾਣੀ ਕੀਤੀ–ਮੈਂ ਤੇ ਮੇਰੇ ਸੌ ਸਾਥੀ ਤੇ ਅਜ ਤੁਸੀਂ ਸਾਨੂੰ ਰੋਟੀ ਦੇਂਦੀਆਂ ਵੀ ਬਕਦੀਆਂ ਓ--ਹੈਂ! ਰਾਧਾਂ ਕੀ ਆਖਿਆ ਈ, ਤੇਰੇ ਪਾਸ ਮੈਂ ਪੰਝੀ ਸਾਥੀ ਲੈ ਕੇ ਆਵਾਂ?

ਰਾਧਾਂ:—ਤੇ ਫਿਰ ਆਹਨੀ ਆਂ--ਪੰਝੀ-ਨਿਰੇ ਪੰਝੀ, ਸਮਝ ਲਿਆ ਜੇ ਨਾਂਹ?

ਲਾਲ:—ਹਾ! ਇਕ ਵੇਲੇ ਬਦ ਵੀ ਚੰਗੇ ਲਗਣ ਲਗ ਜਾਂਦੇ ਨੇ, ਜਦੋਂ ਉਨ੍ਹਾਂ ਤੋਂ ਚਾਰ ਦਰਜੇ ਵਧ ਬੁਰੇ ਮਿਲ ਪੈਣ ਤਾਂ ਪਹਿਲਿਆਂ ਨੂੰ ਹੀ ਸਲਾਹੀਦਾ ਏ (ਗੋਂਦੀ ਨੂੰ) ਗੋਂਦੀ, ਮੈਂ ਤੇਰੇ ਨਾਲ ਹੀ ਚਲਨਾ ਆਂ, ਤੂੰ ਪੰਜਾਹ ਤਾਂ ਰਖਣ ਦੇਵੇਂਗੀ, ਫੇਰ ਵੀ ਪੰਝੀਆਂ ਤੋਂ ਦੂਣੇ ਨੇ।

ਗੋਂਦੀ:—ਮਹਾਰਾਜ, ਮੇਰੀ ਗੱਲ ਸੁਣੋ-ਭਲਾ ਤੁਹਾਨੂੰ ਪੰਝੀਆਂ, ਦਸਾਂ ਜਾਂ ਪੰਜਾਂ ਦੀ ਕੀ ਲੋੜ ਏ? ਜਦੋਂ ਸਾਡੇ ਘਰ ਵਿਚ ਤੁਹਾਡੀ ਸੇਵਾ ਲਈ ਇਤਨੇ ਨੌਕਰ ਮੌਜੂਦ ਨੇ?

ਰਾਧਾਂ:—ਆਹੋ-ਇਕ ਦੀ ਵੀ ਕੀ ਲੋੜ ਏ?

ਲਾਲ:—ਓ--ਲੋੜ ਦੀ ਕੋਈ ਦਲੀਲ ਹੁੰਦੀ ਏ– ਕੰਗਾਲ ਤੋਂ ਕੰਗਾਲ ਕੋਲ ਵੀ ਪੰਜਾਹ ਚੀਜ਼ਾਂ ਹੁੰਦੀਆਂ ਨੇ, ਜਿਨ੍ਹਾਂ ਦੀ ਲੋੜ ਉਸਨੂੰ ਉੱਕੀ ਈ ਨਹੀਂ ਹੁੰਦੀ। ਜੇਕਰ

ਰਾਧਾਂ:—ਨਾਂ ਨਾਂ ਬਾਪੂ—ਮੈਂ ਅਜੇ ਇੰਤਜ਼ਾਮ ਕੋਈ
ਨਹੀਂ ਕੀਤਾ ਤੇ ਨਾਂ ਈ ਮੈਨੂੰ ਤੁਹਾਡੇ ਏਡੀ ਛੇਤੀ ਇਥੇ ਆ
ਜਾਣ ਦੀ ਉਮੈਦ ਸੀ--ਚੰਗੀ ਗੱਲ ਏ ਤੁਸੀਂ ਮੇਰੀ ਭੈਣ
ਦੇ ਘਰ ਮੁੜ ਜਾਵੋ--ਕਿਹੜਾ ਸਿਆਣਾ ਬੰਦਾ ਆਖ ਸਕਦ
ਏ ਜੋ ਤੁਸਾਡੀ ਇਸ ਬੁਢੇ ਵਾਰੇ ਹੋਸ਼ ਕੈਮ ਏ--ਪਰ ਗੋਂ
ਜੋ ਕਰਦੀ ਏ ਸੋਚ ਸਮਝ ਕੇ ਕਰਦੀ ਏ।

ਲਾਲ:—ਹੱਛਾ, ਸੋਚ ਸਮਝ ਕੇ ਕਰਦੀ ਏ ?

ਰਾਧਾਂ:—ਤੇ ਹੋਰ ਕੀ--ਹੈਂ, ਪੰਜਾਹ ਸਾਥੀ ? ਹੋਰ ਕ
ਚਾਹੀਦਾ ਏ ? ਪੰਜਾਹ ਕੋਈ ਥੋੜੇ ਨੇ--ਵੇਹਲਾ ਖਰਚ
ਡਰ ਵਾਧੂ ਦਾ--ਭਲਾ ਇਕ ਘਰ ਵਿਚ ਅਡੋ ਅਡਰੇ
ਏਨੇ ਨੌਕਰ ਰਖਣ ਦਾ ਕੀ ਫੈਦਾ—ਆਪੋ ਵਿਚ ਦੀ ਲੜਾ
ਭਿੜਨ ਤੋਂ ਬਿਨਾਂ ਉਨ੍ਹਾਂ ਦਾ ਕੰਮ ਈ ਕੀ ਏ ?

ਗੋਂਦੀ:—ਭਲਾ ਸਾਡੇ ਨੌਕਰ ਇਹਦੀ ਸੇਵਾ ਨਹੀਂ
ਕਰਦੇ ?

ਰਾਧਾਂ;—ਕਿਉਂ ਨਹੀਂ--ਉਨ੍ਹਾਂ ਨੂੰ ਤਾਂ ਅਸੀਂ ਕੌ
ਵੀ ਸਕਦੀਆਂ ਆਂ, ਓਹ ਸਾਡੇ ਰਖੇ ਹੋਏ ਜੂ ਹੋਏ-ਮੈ
ਹੋਰ ਵੀ ਡਰ ਪ੍ਰਤੀਤ ਹੁੰਦਾ ਏ--ਮਹਾਰਾਜ, ਸਚੀ ਗੱਲ
ਮੇਰੇ ਘਰ ਤਾਂ ਏਤਨਿਆਂ ਲਈ ਕੋਈ ਥਾਂ ਨਹੀਂ, ਸਾਡੇ
ਆਓ, ਤਾਂ ਪੰਝੀਆਂ ਤੋਂ ਵਧ ਨ ਲਿਆਓ, ਅਸੀਂ ਤਾਂ ਬ
ਪੰਝੀਆਂ ਦੀ ਸਮਾਈ ਕਰਾਂਗੇ।

ਲਾਲ:—ਧੀਓ—ਮੈਂ ਤੁਹਾਨੂੰ ਆਪਣਾ ਸਭ ਕੁਝ ਦਿਤਾ

ਰਾਧਾਂ—ਆਹੋ ਤੇ ਚੰਗੇ ਵੇਲੇ ਦਿਤਾ ਗਿਆ।

ਲਾਲ:—ਤੇ ਰੋਟੀ ਵੀ ਤੁਹਾਥੋਂ ਮੰਗ ਕੇ ਖਾਣੀ ਕੀਤੀ—ਮੈਂ ਤੇ ਮੇਰੇ ਸੌ ਸਾਥੀ ਤੇ ਅਜ ਤੁਸੀਂ ਸਾਨੂੰ ਰੋਟੀ ਦੇਂਦੀਆਂ ਵੀ ਥਕਦੀਆਂ ਓ--ਹੈਂ! ਰਾਧਾਂ ਕੀ ਆਖਿਆ ਈ, ਤੇਰੇ ਪਾਸ ਮੈਂ ਪੰਝੀ ਸਾਥੀ ਲੈ ਕੇ ਆਵਾਂ?

ਰਾਧਾਂ:—ਤੇ ਫਿਰ ਆਹਨੀ ਆਂ--ਪੰਝੀ-ਨਿਰੇ ਪੰਝੀ, ਸਮਝ ਲਿਆ ਜੇ ਨਾਂਹ ?

ਲਾਲ:—ਹਾ! ਇਕ ਵੇਲੇ ਬਦ ਵੀ ਚੰਗੇ ਲਗਣ ਲਗ ਜਾਂਦੇ ਨੇ, ਜਦੋਂ ਉਨ੍ਹਾਂ ਤੋਂ ਚਾਰ ਦਰਜੇ ਵਧ ਬੁਰੇ ਮਿਲ ਪੈਣ ਤਾਂ ਪਹਿਲਿਆਂ ਨੂੰ ਹੀ ਸਲਾਹੀਦਾ ਏ (ਗੋਂਦੀ ਨੂੰ) ਗੋਂਦੀ, ਮੈਂ ਤੇਰੇ ਨਾਲ ਹੀ ਚਲਨਾ ਆਂ, ਤੂੰ ਪੰਜਾਹ ਤਾਂ ਰਖਣ ਦੇਵੇਂਗੀ, ਫੇਰ ਵੀ ਪੰਝੀਆਂ ਤੋਂ ਦੂਣੇ ਨੇ।

ਗੋਂਦੀ:—ਮਹਾਰਾਜ, ਮੇਰੀ ਗੱਲ ਸੁਣੋ-ਭਲਾ ਤੁਹਾਨੂੰ ਪੰਝੀਆਂ, ਦਸਾਂ ਜਾਂ ਪੰਜਾਂ ਦੀ ਕੀ ਲੋੜ ਏ? ਜਦੋਂ ਸਾਡੇ ਘਰ ਵਿਚ ਤੁਹਾਡੀ ਸੇਵਾ ਲਈ ਇਤਨੇ ਨੌਕਰ ਮੌਜੂਦ ਨੇ ?

ਰਾਧਾਂ:—ਆਹੋ-ਇਕ ਦੀ ਵੀ ਕੀ ਲੋੜ ਏ ?

ਲਾਲ:—ਓ--ਲੋੜ ਦੀ ਕੋਈ ਦਲੀਲ ਹੁੰਦੀ ਏ—ਕੰਗਾਲ ਤੋਂ ਕੰਗਾਲ ਕੋਲ ਵੀ ਪੰਜਾਹ ਚੀਜ਼ਾਂ ਹੁੰਦੀਆਂ ਨੇ, ਜਿਨ੍ਹਾਂ ਦੀ ਲੋੜ ਉਸਨੂੰ ਉੱਕੀ ਈ ਨਹੀਂ ਹੁੰਦੀ। ਜੇਕਰ

ਬੰਦਾ ਨਿਰੀ ਲੋੜ ਦੀ ਈ ਚੀਜ਼ ਰਖੇ ਤਾਂ ਬੰਦੇ ਦੀ ਜ਼ਿੰਦਗੀ ਪਸ਼ੂਆਂ ਨਾਲੋਂ ਵੀ ਸਹਿਲ ਹੋ ਜਾਵੇ, ਬਸ ਕਖ ਕਾਣ ਨਾਲ ਢਿਡ ਭਰ ਲਿਆ ਤੇ ਪੈ ਰਹੇ—ਤੂੰਹੇਂ ਦਸ, ਜੇ ਕਪੜੇ ਨਿਰੇ ਨੰਗੇਜ ਢਕਣ ਤੇ ਪਾਲੇ ਸੀਰੇ ਤੋਂ ਬਚਣ ਲਈ ਈ ਨੇ ਤਾਂ ਇਨ੍ਹਾਂ ਰੰਗ ਬਰੰਗੀਆਂ ਅਤਲਸਾਂ ਤੇ ਮਖਮਲਾਂ ਦੀ ਕੀ ਲੋੜ ਏ ਤੇ ਸੋਨੇ ਚਾਂਦੀ ਤੇ ਹੀਰੇ ਮੋਤੀ ਪਾਉਣ ਦੀ ਕੀ ਜ਼ਰੂਰਤ ਏ—ਤੇ ਜੇ ਲੋੜ ਪੁਛੇਂ ਤਾਂ—(ਹੰਝੂ ਵਗ ਤੁਰਦੇ ਨੇ) ਓ ਮੇਰਿਆ ਰੱਬਾ, ਮੈਨੂੰ ਸਬਰ ਦੇਹ—ਮੇਰਾ ਦਿਲ ਕਿਓਂ ਘਿਰਦਾ ਏ—ਹੇ ਦੇਵਲੋਕ ਦੇ ਵਾਸੀਓ! ਮੇਰੇ ਬੁਢੇ ਕੰਗਾਲ ਵੰਨੇ ਤਾਂ ਵੇਖੋ—ਏਦੂੰ ਵਡਾ ਦੁਖ ਹੋਰ ਕੀ ਹੋ ਸਕਦਾ ਏ, ਇਕ ਬੁਢਾਪਾ ਤੇ ਦੂਆ ਇਹ ਚੋਭਾਂ ਤੇ ਸਲ—ਜੇ ਤੁਹਾਡੀ ਇਹੋ ਮਰਜ਼ੀ ਏ, ਜੇ ਤੁਹਾਡੀ ਖੁਸ਼ੀ ਇਸੇ ਵਿਚ ਏ ਕਿ ਇਹ ਧੀਆਂ ਮੇਰਾ ਇਹ ਹਾਲ ਕਰਨ, ਤਾਂ ਘਟੋ ਘਟ ਮੈਨੂੰ ਸਮਰਥਾ ਬਖ਼ਸ਼ੋ ਕਿ ਮੈਂ ਸਹਾਰਾ ਕਰਾਂ—ਮੇਰਾ ਦਿਲ—ਹਾਇ—ਮੇਰਾ ਦਿਲ—ਇਹ ਤੀਵੀਆਂ ਵਾਂਙ ਹੰਝੂ ਕਿਉਂ ਵਹੇ ਜਾਂਦੇ ਨੇ? ਮੈਂ ਮਨੁਖ ਆਂ—ਤੁਸੀਂ ਸਮਝਦੀਆਂ ਜੇ ਮੈਂ ਰੋਵਾਂਗਾ, ਤੇ ਤੁਹਾਡੇ ਪੈਰੀਂ ਡਿਗਾਂਗਾ—ਬਿਲਕੁਲ ਨਹੀਂ—ਡੈਣੋ, ਕਮਜ਼ਾਤੋ, ਕੁਤੀਓ, ਮੈਂ ਤੁਹਾਥੋਂ ਓਹ ਓਹ ਬਦਲੇ ਲਵਾਂਗਾ ਜੋ ਦੁਨੀਆਂ... ..ਓਹ ਓਹ ਕਰਾਂਗਾ ਜੋ ਧਰਤੀ ਕੰਬੇਗੀ ਤੇ ਲੋਕ ਉਂਗਲੀਆਂ ਟੁਕਣਗੇ—(ਅਖੀਂ ਪੂੰਝਦਾ ਏ) ਬਸ—ਹੁਣ ਨਹੀਂ ਰੋਵਾਂਗਾ-ਐਡਾ ਸੱਲ-ਪਰ ਨਹੀਂ, ਦਿਲ ਟੁਟ ਜਾਏਗਾ, ਕਲੇਜਾ ਪਾਟੇਗਾ,

ਰ ਹੰਝੂ ਨਹੀਂ ਵਹਾਉਨੈ-ਓ ਲਹਿਰੀ ! ਮੈਂ ਸੁਦਾਈ ਹੋ
ਾਵਾਂਗਾ ।

( ਲਾਲ, ਰਾਮ ਸਿੰਹੁ, ਹੀਰਾ ਜੀ ਤੇ ਲਹਿਰੀ ਜਾਂਦੇ ਨੇ )

ਗੁਲਾਬ ਰਾਇ:—ਇਹ ਕੜਕਦਾ ਤੂਫਾਨ ਚੜ੍ਹਿਆ
ਆਉਂਦਾ ਏ, ਚਲੋ ਅੰਦਰ ਚਲੇ ਚਲੀਏ ।

( ਬੱਦਲ ਜ਼ੋਰ ਦੀ ਗਜਦਾ ਏ ਤੇ ਬਿਜਲੀ ਲਿਸ਼ਕਦੀ ਏ )

ਰਾਧਾਂ:—ਇਹ ਮਕਾਨ ਛੋਟਾ ਜਿਹਾ ਏ, ਇਥੇ
ਏਹ ਬੁਢੜਾ ਤੇ ਇਸ ਦੇ ਸਾਥੀ ਕਿਥੇ ਸਮਾਉਣ
ਲਗੇ ਨੇ ?

ਗੇਂਦੀ:—ਪਰ ਓਹਦਾ ਆਪਣਾ ਕਸੂਰ ਏ-ਚਖਣ
ਦੇਹੁਸੂ ਸੁਆਦ ਆਪਣੀ ਬੇਵਕੂਫੀ ਦਾ ।

ਰਾਧਾਂ:—ਓਹ ਇਕੱਲਾ ਤਾਂ ਜੀ ਸਦਕੇ, ਪਰ ਸਾਥੀ
ਇਕ ਵੀ ਨਹੀਂ ਆਉਣ ਦੇਣਾ ।

ਗੇਂਦੀ:—ਮੇਰਾ ਵੀ ਇਹੋ ਮਨਸ਼ਾ ਏ—ਸਰਦਾਰ ਰਾਮ
ਸਿੰਹੁ ਕਿਥੇ ਏ ?

( ਰਾਮ ਸਿੰਹੁ ਆ ਜਾਂਦਾ ਏ )

ਗੁਲਾਬ ਰਾਇ:—ਓਹ ਬੁਢੇ ਦੇ ਪਿਛੇ ਗਿਆ ਸੀ—ਔਹ
ਆ ਗਿਆ ਏ ।

ਰਾਮ ਸਿੰਹੁ:—ਬਾਦਸ਼ਾਹ ਬੜਾ ਰੰਜ ਏ ।

ਗੁਲਾਬ ਰਾਇ: ਕਿਧਰ ਨੂੰ ਗਿਆ ਏ ?

ਰਾਮ ਸਿੰਹੁ:—ਘੋੜੇ ਕਸਾਉਂਦਾ ਏ, ਪਤਾ ਨਹੀਂ ਕਿਧਰ ਜਾਵੇ ।

ਗੁਲਾਬ ਰਾਇ:—ਜਾਣ ਦਿਓ ਸੂ ਜਿਧਰ ਜਾਂਦਾ ਏ ।

ਰਾਮ ਸਿੰਹੁ:—ਪਰ ਰਾਤ ਪੈਂਦੀ ਜਾਂਦੀ ਏ ਤੇ ਇਹ ਕਟਕਦੀ ਹਨੇਰੀ ਤੇ ਤੁਫਾਨ ਤੇ ਬਾਹਰ ਤਾਂ ਮੀਲਾਂ ਤਾਈਂ ਝਾੜੀ ਵੀ ਨਹੀਂ ।

ਰਾਧਾਂ:—ਪਰ ਇਹੋ ਜੇਹੇ ਜਿੱਦੀਆਂ ਨੂੰ ਸਬਕ ਈ ਇਓਂ ਆਉਂਦਾ ਤੇ ਤੁਸੀਂ ਆਪਣੇ ਦਰਵਾਜੇ ਬੰਦ ਕਰ ਲਓ, ਮਤੇ ਉਸਦੇ ਸਾਥੀ ਉਹਨੂੰ ਵਰਗਲਾਕੇ ਹੱਲਾ ਕਰ ਦੇਣ—ਸਿਆਣਪ ਇਸੇ ਵਿਚ ਏ—ਖਤਰੇ ਦਾ ਬਾਨ੍ਹਣੂ ਪਹਿਲੋਂ ਈ ਬੰਨ੍ਹਣਾ ਚਾਹੀਦਾ ਏ ।

ਗੁਲਾਬ ਰਾਇ:—ਠੀਕ ਏ ।

ਰਾਮ ਸਿੰਹੁ:—ਰਾਧਾਂ ਠੀਕ ਆਖਦੀ ਏ—ਚਲੋ ਚਲੀਏ ।

(ਸਭ ਗਏ)



# ਨਾਟ ਤੀਜਾ

## ਝਾਕੀ ਪਹਿਲੀ

### ਇਕ ਬੀਆਬਾਨ

( ਤੁਫਾਨ ਉਠਦਾ ਏ, ਬਦਲ ਗਜਦਾ ਤੇ ਬਿਜਲੀ ਲਿਸ਼ਕਦੀ ਏ, ਹੀਰਾ ਜੀ ਤੇ ਇਕ ਸਰਦਾਰ ਆਉਂਦੇ ਨੇ ਅਡੋ ਅਡ ਰਾਹਾਂ ਤੋਂ। )

ਹੀਰਾਜੀ:—ਭੁਈ ਕਉਣ ਜਵਾਨ ਏ ਐਸ ਘੋਰ ਘਟਾ'ਚਿ ਬਾਹਰ ਫਿਰਦਾ?

ਸਰਦਾਰ:—ਕੋਈ ਦੁਖੀਆ।

ਹੀਰਾਜੀ:—ਮੈਂ ਤੈਨੂੰ ਜਾਣਦਾ ਆਂ—ਬਾਦਸ਼ਾਹ ਕਿਥੇ ਏ?

ਸਰਦਾਰ:—ਹੋਣਾ ਕਿਥੇ ਸੂ, ਮਾਰਿਆ ਮਾਰਿਆ ਪਿਆ ਫਿਰਦਾ ਏ, ਬਾਉਲਿਆਂ ਵਾਂਗ ਇਸ ਘੁਪਘੇਰ ਝੱਖੜ ਵਿਚ ਹਥ ਪੈਰ ਮਾਰਦਾ ਏ, ਕੁਝ ਸੁਝ ਨਹੀਂ ਸੂ ਆਉਂਦਾ, ਠੰਢੀ ਵਾ ਅੰਨ੍ਹੀ ਹੋਈ ਹੋਈ ਸ਼ਾਂ ਸ਼ਾਂ ਕਰ, ਉਸ ਨੂੰ ਡਰਾਉਂਦੀ ਤੇ ਉਸ ਦੇ ਚਿੱਟੇ ਵਾਲਾਂ ਨਾਲ ਮਖੌਲ ਕਰਦੀ ਜਾਂਦੀ ਏ। ਵਿਚਾਰਾ ਦੁਖੀਆ ਹੋਇਆ ੨ ਤੁਫਾਨ ਨੂੰ ਵੰਗਾਰ ੨ ਇਸ

ਧਰਤੀ ਨੂੰ ਖ਼ਾਰੇ ਸਮੁੰਦਰ ਡੋਬਣ ਲਈ ਆਖਦਾ ਏ। ਵਾਲ ਖੋਂਹਦਾ ਤੇ ਕਪੜੇ ਪਾੜਦਾ ਏ, ਇਸ ਨਿਕੀ ਜੇਹੀ ਜਿੰਦ ਲੁਕਾਉਣ ਨੂੰ ਕੋਈ ਥਾਂ ਨ ਵੇਖ, ਛਾਤੀ ਖੋਲ੍ਹ ਮੀਂਹ ਹਨੇਰੀ ਦਾ ਸਾਹਮਣਾ ਕਰਦਾ ਤੇ ਤੁਫਾਨ ਨੂੰ ਚੀਰਦਾ ਫਿਰਦਾ ਏ–ਇਸ ਕਹਿਰ ਦੀ ਰਾਤ ਵਿਚ- ਜਦੋਂ ਭੁਖੇ ਮਰਦੇ ਸ਼ੇਰ ਤੇ ਬਘਿਆੜ ਵੀ ਆਪਣੀਆਂ ਗ਼ਾਰਾਂ ਵਿਚ ਸਿਰ ਲੁਕਾਈ ਬੈਠੇ ਨੇ--ਇਹ ਵਿਚਾਰਾ ਸਿਰੋਂ ਨੰਗਾ ਸੱਜੇ ਖੱਬੇ ਨੱਸਦਾ ਤੇ ਨ ਆਖਣ ਵਾਲੀਆਂ ਆਖਦਾ ਫਿਰਦਾ ਏ ।

ਹੀਰਾਜੀ:—ਕੋਈ ਉਸ ਦੇ ਨਾਲ ਵੀ ਹੈ ?

ਸਰਦਾਰ:—ਇਕ ਲਹਿਰੀ, ਜੋ ਹਾਸੇ ਠੱਠੇ ਦੀਆਂ ਗੱਲਾਂ ਕਰ ਉਸਦੇ ਜੀ ਪਰਚਾਉਣ ਦੀ ਕਰਦਾ ਏ।

ਹੀਰਾਜੀ:—ਸਰਦਾਰ ਜੀ, ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹਾਂ, ਇਸ ਲਈ ਤੁਹਾਡੇ ਤੇ ਇਤਬਾਰ ਕਰ ਤੁਹਾਨੂੰ ਇਕ ਭੇਦ ਦੀ ਗੱਲ ਦਸਨਾਂ ਆਂ : ਕੌਰਜ਼ੀ ਤੇ ਗੁਲਾਬ ਰਾਇ ਦਾ ਆਪੋ ਵਿਚ ਦੀ ਵਿਰੋਧ ਹੋ ਗਿਆ ਏ, ਭਾਵੇਂ ਹਾਲਾਂ ਤਕ ਉਨ੍ਹਾਂ ਇਸਦੀ ਸੋ ਬਾਹਰ ਨਹੀਂ ਨਿਕਲਣ ਦਿਤੀ, ਤੇ ਦੋਹਾਂ ਦੇ ਘਰਾਂ ਵਿਚ ਕਈ ਅਜੇਹੇ ਨਿੱਜ ਦੇ ਨੌਕਰ ਨੇ ਜੋ ਸਿਆਮਪਤੀ ਵਲੋਂ ਖੁਫ਼ੀਆ ਛਡੇ ਹੋਏ ਨੇ, ਜੋ ਸਾਡੇ ਦੇਸ ਦੇ ਸਭ ਭੇਤ ਸਿਆਮਪਤੀ ਤਕ ਪੁਚਾਉਂਦੇ ਨੇ, ਜੋ ਕੁਝ ਵੀ ਇਨ੍ਹਾਂ ਦੇ ਵਿਚ ਹੁੰਦਾ ਏ, ਉਸ ਦੀ ਖਬਰ ਤਤਕਾਲ ਉਥੇ ਅਪੜਦੀ ਏ, ਤੇ

ਜੋ ਹਾਲ ਇਨ੍ਹਾਂ ਵਿਚਾਰੇ ਬੁਢੇ ਬਾਦਸ਼ਾਹ ਦਾ ਕੀਤਾ ਏ, ਇਸਦੀ ਖਬਰ ਬੀ ਸਿਆਮਪਤੀ ਨੂੰ ਪੁਜ ਚੁਕੀ ਏ, ਹੁਣ ਚਾਹੇ ਤਾਂ ਇਨ੍ਹਾਂ ਦੇ ਵਿਰੋਧ ਕਰਕੇ, ਚਾਹੇ ਬਾਦਸ਼ਾਹ ਨਾਲ ਕੀਤੇ (ਇਸ ਸਲੂਕ ਪਿਛੇ ਤੇ ਚਾਹੇ ਕਿਸੇ ਹੋਰ ਵਡੇਰੀ ਗੱਲ ਕਰਕੇ ਸਿਆਮ ਵਿੱਚੋਂ ਇਕ ਭਾਰਾ ਲਸ਼ਕਰ ਸਾਡੇ ਦੇਸ਼ ਵਿਚ ਕਈ ਹਛੀ ਹ ਥਾਈਂ ਚੋਰੀ ਛਪੀ ਆ ਉਤਰਿਆ ਏ ਤੇ ਛੇਤੀ ਹੀ ਉਜਾਗਰ ਹੋ ਹੱਲਾ ਬੋਲਣ ਵਾਲਾ ਏ-ਹੁਣ ਜੇ ਤੁਹਾਨੂੰ ਮੇਰੇ ਤੇ ਇਤਬਾਰ ਏ ਤਾਂ ਮੇਰੇ ਕਹੇ ਲਗ; ਕੁਸ਼ਾਲਾ ਨੂੰ ਜਾਓ, ਤੁਹਾਨੂੰ ਓਥੇ ਕੋਈ ਮਿਲੇਗਾ, ਜ਼ਿਸਨੂੰ ਤੁਸੀ ਬੁਢੇ ਬਾਦਸ਼ਾਹ ਦਾ ਸਾਰਾ ਹਾਲ ਅਲਫੋਂ ਯੇ ਤਕ ਕਹਿ ਸੁਣਾਉਣਾ, ਓਹ ਤੁਹਾਡੀ ਗੱਲ ਬੜੇ ਧਿਆਨ ਨਾਲ ਸੁਣੇਗਾ ਤੇ ਤੁਹਾਡਾ ਧੰਨਵਾਦੀ ਹੋਵੇਗਾ- ਮੇਰੀ ਬਾਬਤ ਤੁਹਾਡੇ ਦਿਲ ਵਿਚ ਕੋਈ ਸ਼ਕ ਨ ਰਹੇ, ਮੈਂ ਵੀ ਇਕ ਘਰਾਣੇ ਘਰ ਦਾ ਬੰਦਾ ਆਂ ਤੇ ਕਿਸੇ ਖਾਸ ਵਾਕਫ਼ੀ ਦੀ ਬਿਨਾ ਤੇ ਤੁਹਾਨੂੰ ਇਹ ਕੰਮ ਸਉਂਪਦਾ ਆਂ ।

ਸਰਦਾਰ:—ਮੈਂ ਕਈ ਗੱਲਾਂ ਤੁਹਾਨੂੰ ਪੁਛਨਾਂ ਚਾਹਨਾ ਆਂ ।

ਹੀਰਾਜੀ:—ਨਹੀਂ, ਨਹੀਂ, ਹੁਣ ਨਹੀਂ-ਮੈਂ ਭਾਵੇਂ ਦਿਸਦਾ ਗਰੀਬੜਾ ਤੇ ਮਾਮੂਲੀ ਜੇਹਾ ਬੰਦਾ ਆਂ, ਪਰ ਤੁਹਾਡੀ ਤਸੱਲੀ ਲਈ ਇਹ ਲਓ ਥੈਲੀ, ਜਿੰਨੀ ਲੋੜ ਹੋਵੇ ਮਾਇਆ ਲੈ ਲਵੋ ਤੇ ਇਹ ਲੋ ਮੇਰੀ ਛਾਪ-ਤੁਹਾਨੂੰ ਉਥੇ ਕੰਵਲਾਂ-ਬੁਢੇ ਬਾਦਸ਼ਾਹ ਦੀ ਧੀ-ਮਿਲੇਗੀ, ਉਸ ਨੂੰ

ਲਾਈ ਏ—ਢਹਿ ਪਓ ਤੇ ਪੀਹ ਸੁਟ ਇਸ ਧਰਤੀ ਨੂੰ ਤੇ ਇਸ ਉਤੇ ਵਸਦੇ ਜੀਆਂ ਨੂੰ—ਕੋਈ ਅਕ੍ਰਿਤਘਣ ਤਾਂ ਨ ਜੀਊਂਦਾ ਤਹਿ ਜਾਏ।

ਲਹਿਰੀ:—ਚਾਚਾ, ਇਹ ਕੀ ਮੰਗਾਂ ਮੰਗਨਾ ਏਂ—ਚਲ ਕਿਧਰੇ ਕਿਸੇ ਅੰਦਰ ਚਲ ਵੜ ਤੇ ਸੁਖ ਦਾ ਸਾਹ ਲੈ—ਆਪਣੀਆਂ ਧੀਆਂ ਕੋਲ ਈ ਚਲਾ ਚਲ, ਮਤੇ ਰਬ ਤਰਸੀ ਚਾ ਕਰਣ—ਇਸ ਜ਼ਾਲਮ ਰਾਤ ਲਈ ਤਾਂ ਬਾਦਸ਼ਾਹ ਤੇ ਲਹਿਰੀ ਇਕ ਜੇਹੇ ਨੇ।

ਲਾਲ:—ਜੀ ਭੁਰ ਕੇ, ਗੜ ਗੜ—ਵਸਾ ੨, ਅੱਗ ਵਸਾ—ਤੋੜ ਦੇਹ ਤਣੀਆਂ ਇਕੇਰਾਂ—ਵਰਫ, ਗੜਾ ਜੋ ਜੀ ਆਵੇ—ਆਹਾ—ਤੂੰ ਵੀ ਲਿਸ਼ਕ—ਤੁਸੀਂ ਕੋਈ ਮੇਰੀਆਂ ਧੀਆਂ ਤੇ ਨਹੀਂ, ਤੁਹਾਡੇ ਤੇ ਕਾਹਦਾ ਹਿਰਖ, ਮੈਂ ਕੋਈ ਤੁਹਾਨੂੰ ਰਾਜ ਭਾਗ ਦਿਤਾ ਏ ?—ਕਦੇ ਤੁਹਾਨੂੰ ਆਪਣੀਆਂ ਲਹੂ ਦੀਆਂ ਸੀਰੀਵਾਲ ਬਣਾਇਆ ?—ਤੁਸੀਂ ਕੋਈ ਮੇਰੀਆਂ ਦੇਣੀਆਂ ਤਾਂ ਨਹੀਂ,ਤੁਹਾਡਾ ਕੋਈ ਕਸੂਰ ਨਹੀਂ—ਆਪਣੀ ਖੁਸ਼ੀ ਦੀਆਂ ਵਗੋ, ਵਸੋ, ਗੱਜੋ ਤੇ ਲਿਸ਼ਕੋ—ਜੀ ਸਦਕੇ—ਤੁਸੀਂ ਮੇਰਾ ਕੀ ਵਿਗਾੜਿਆ ਏ ?—ਆਹ ਲੌ ਮੈਂ ਖੜਾ ਜੇ—ਮੈਂ ਸੜਿਆ ਹੋਇਆ ਫਟਿਆ ਹੋਇਆ ਧੀਆਂ ਦਾ—ਮੈਂ ਅਭਾਗਾ, ਮੈਂ ਬੁਢਾ—ਜਿਹਨੂੰ ਹਰ ਕੋਈ ਕੌੜੀ ਅਖ ਵੇਖਦਾ ਏ—ਪਰ ਤੁਸੀਂ ਕਮੀਨਪੁਣਾ ਜ਼ਰੂਰ ਕੀਤਾ ਏ--ਇਨ੍ਹਾਂ ਚੁੜੇਲਾਂ ਪਿਓ ਖਾਣੀਆਂ ਡੈਣਾਂ ਦੇ ਨਾਲ ਰਲ ਗਈਆਂ ਜੇ--ਇਸ ਬੁਢੇ ਦੇ ਧਉਲੇ ਕੇਸ

ਇਹ ਵਿਖਾ ਦੇਣੀ, ਓਹ ਤੁਹਾਨੂੰ ਦਸੇਗੀ ਕਿ ਮੈਂ ਕਉਣ ਆਂ, ਉਥੇ ਜੋ ਤੁਸੀਂ ਪੁਛਨਾਂ ਹੋਇਆ ਪੁੱਛ ਲੈਣਾ-ਇਹ ਤੁਫਾਨ ਬਸ ਹੋਣ ਵਾਲਾ ਨਹੀਂ ਦੀਹਦਾ, ਮੈਂ ਜਾਂਦਾ ਆਂ ਤੇ ਵਿਚਾਰੇ ਬਾਦਸ਼ਾਹ ਨੂੰ ਲਭਦਾ ਆਂ।

ਸਰਦਾਰ:—ਬਸ, ਹੋਰ ਤਾਂ ਕੁਝ ਨਹੀਂ ਕਹਿਣਾ ?

ਹੀਰਾਜੀ:—ਹਾਂ, ਤੁਸੀਂ ਐਸ ਰਸਤੇ ਜਾਓ, ਜੇ ਤੁਹਾਨੂੰ ਕਿਤੇ ਬਾਦਸ਼ਾਹ ਮਿਲ ਜਾਏ ਤਾਂ ਜ਼ੋਰ ਦੀ ਕੂਕ ਮਾਰਨੀ, ਬਸ ਜਾਓ। (ਦੋਵੇਂ ਚਲੇ ਜਾਂਦੇ ਨੇ)

## ਝਾਕੀ ਦੂਜੀ

(ਉਸੇ ਬੀਆਬਾਨ ਦਾ ਇਕ ਹੋਰ ਪਾਸਾ—ਤੁਫਾਨ ਜਾਰੀ ਏ। ਲਾਲ ਤੇ ਲਹਿਰੀ ਆਉਂਦੇ ਨੇ)

ਲਾਲ:—ਵਗ-ਵਗ-ਸ਼ਾਂ-ਸ਼ਾਂ-ਲੈ-ਵਢ ਸੁਟ-ਚੀਰ ਸੁਟ, ਅੰਦਰਲੇ ਦੇ ਅੰਦਰ ਧਸ ਜਾਹ-ਤੂੰ ਵੀ ਵਸ ਲੈ-ਗੱਜ-ਗੱਜ-ਗੜ ਗੜ ਗੜ ਗੜ ਗੜ..........ਇਤਨਾ ਵੱਸ ਜੋ ਟੀਸੀਆਂ ਦੇ ਉਪਰੋਂ ਹੋ ਹੜ੍ਹ ਚਲਣ-ਮੇਰੇ ਫੁਰਨਿਆਂ ਨਾਲੋਂ ਵੀ ਤ੍ਰਿਖੀਏ-ਤੂੰ ਵੀ ਆਪਣਾ ਤਾਣ ਲਾ ਲੈ-ਲਿਸ਼ਕ ਲਿਸ਼ਕ-ਲਾਮਡੋਰੀਏ-ਚਿਠੀ ਰਸੈਣੇ-ਲਿਆ ਤੁਫਾਨਾ ਦੀਆਂ ਖਬਰਾਂ-ਮੈਂ ਬੁਢਾ ਚਿਟੀ ਦਾੜ੍ਹੀ ਨਾਲ ਤੈਨੂੰ ਉਡੀਕਦਾ ਆਂ ਖੜਾ-ਲੈ ਝਲੂ ਸਿਟ ਇਹਨੂੰ ਵੀ-ਤੂੰ ਵੀ ਕੇਹੀ ਗੜ ੨

ਲਾਈ ਏ—ਵਹਿ ਪਓ ਤੇ ਪੀਹ ਸੁਟ ਇਸ ਧਰਤੀ ਨੂੰ ਤੇ ਇਸ ਉਤੇ ਵਸਦੇ ਜੀਆਂ ਨੂੰ—ਕੋਈ ਅਕ੍ਰਿਤਘਣ ਤਾਂ ਨ ਜੀਊਂਦਾ ਰਹਿ ਜਾਏ ।

ਲਹਿਰੀ:—ਚਾਚਾ, ਇਹ ਕੀ ਮੰਗਾਂ ਮੰਗਨਾ ਏਂ—ਚਲ ਕਿਧਰੇ ਕਿਸੇ ਅੰਦਰ ਚਲ ਵੜ ਤੇ ਸੁਖ ਦਾ ਸਾਹ ਲੈ—ਆਪਣੀਆਂ ਧੀਆਂ ਕੋਲ ਈ ਚਲਾ ਚਲ, ਮਤੇ ਰਬ ਤਰਸੀ ਚਾ ਕਰਨ—ਇਸ ਜ਼ਾਲਮ ਰਾਤ ਲਈ ਤਾਂ ਬਾਦਸ਼ਾਹ ਤੇ ਲਹਿਰੀ ਇਕ ਜੇਹੇ ਨੇ ।

ਲਾਲ:—ਜੀ ਭੁਰ ਕੇ, ਗੜ ਗੜ—ਵਸਾ ੨, ਅੱਗ ਵਸਾ—ਤੋੜ ਦੇਹ ਤਣੀਆਂ ਇਕੇਰਾਂ—ਵਰਫ, ਗੜਾ ਜੋ ਜੀ ਆਵੇ—ਆਹਾ—ਤੂੰ ਵੀ ਲਿਸ਼ਕ—ਤੁਸੀਂ ਕੋਈ ਮੇਰੀਆਂ ਧੀਆਂ ਤੇ ਨਹੀਂ, ਤੁਹਾਡੇ ਤੇ ਕਾਹਦਾ ਹਿਰਖ, ਮੈਂ ਕੋਈ ਤੁਹਾਨੂੰ ਰਾਜ ਭਾਗ ਦਿਤਾ ਏ ?—ਕਦੇ ਤੁਹਾਨੂੰ ਆਪਣੀਆਂ ਲਹੂ ਦੀਆਂ ਸੀਰੀਵਾਲ ਬਣਾਇਆ ?—ਤੁਸੀਂ ਕੋਈ ਮੇਰੀਆਂ ਦੇਣੀਆਂ ਤਾਂ ਨਹੀਂ,ਤੁਹਾਡਾ ਕੋਈ ਕਸੂਰ ਨਹੀਂ—ਆਪਣੀ ਖੁਸ਼ੀ ਦੀਆਂ ਵਗੋ, ਵਸੋ, ਗੱਜੋ ਤੇ ਲਿਸ਼ਕੋ—ਜੀ ਸਦਕੇ—ਤੁਸੀਂ ਮੇਰਾ ਕੀ ਵਿਗਾੜਿਆ ਏ ?—ਆਹ ਲੌ ਮੈਂ ਖੜਾ ਜੇ—ਮੈਂ ਸੱੜਿਆ ਹੋਇਆ ਫਟਿਆ ਹੋਇਆ ਧੀਆਂ ਦਾ—ਮੈਂ ਅਭਾਗਾ, ਮੈਂ ਬੁਢਾ—ਜਿਹਨੂੰ ਹਰ ਕੋਈ ਕੌੜੀ ਅਖ ਵੇਖਦਾ ਏ--ਪਰ ਤੁਸੀਂ ਕਮੀਨਪੁਣਾ ਜ਼ਰੂਰ ਕੀਤਾ ਏ--ਇਨ੍ਹਾਂ ਚੁੜੇਲਾਂ ਪਿਓ ਖਾਣੀਆਂ ਡੈਣਾਂ ਦੇ ਨਾਲ ਰਲ ਗਈਆਂ ਜੇ--ਇਸ ਬੁਢੇ ਦੇ ਧਉਲੇ ਕੇਸ

ਵੇਖ ਤੁਹਾਨੂੰ ਵੀ ਤਰਸ ਨਹੀਂ ਆਇਆ—ਅਛਾ—ਓਹੋ-ਅੱ
ਹੋ ਗਈ ਏ।

ਲਹਿਰੀ:—ਸਿਰ ਲੁਕਾਉਣ ਨੂੰ ਥਾਂ ਹੋਣੀ ਵੀ ਇਕ
.ਗਨੀਮਤ ਏ—

ਖੁਰੀ ਜੇਹੜਾ ਪੈਰ ਦੀ ਨੂੰ ਮਾਨ ਦੇਵੇ ਸਿਰਵਾਲਾ,
ਕਦੇ ਸੁਖ ਸਵੇਂ ਨ ਤੇ ਦੁਖੋਂ ਦੁਖ ਵੇਖਦਾ।

(ਹੀਰਾ ਜੀ ਆਉਂਦਾ ਏ)

ਲਾਲ:—ਬਸ, ਹੁਣ ਕੁਝ ਨਹੀਂ ਆਖਨਾ, ਸਬਰ ਦਾ
ਨਮੂਨਾ ਬਣਨਾ ਏਂ।

ਹੀਰਾਜੀ:—ਕੇਹੜਾ ਏ ?

ਲਹਿਰੀ:—ਹੱਲਾ, ਇਕ ਮਛੀ ਤੇ ਦੂਆ ਘੋਂਗਾ, ਇਕ
ਸਿਆਣਾ ਤੇ ਦੂਜਾ ਕਮਲਾ।

ਹੀਰਾ ਜੀ:—ਓਹੋ !—ਮਹਾਰਾਜ ਤੁਸੀਂ ਓ--ਰਾਤ ਨਾਲ
ਪਿਆਰ ਰਖਣ ਵਾਲੇ ਉੱਲੂ ਵੀ ਅਜੇਹੀ ਰਾਤ ਵਿਚ ਤਾਂ
ਬਾਹਰ ਨਹੀਂ ਨਿਕਲਦੇ--ਅਜ ਦਾ ਰੋਹ ਭਰਿਆ ਅਕਾਸ਼ ਤਾਂ
ਰਾਤ ਦੇ ਖੋਜੀਆਂ ਨੂੰ ਵੀ ਫਾਂਸੀ ਅੱਡੀ ਦੀਹਦੀ ਏ, ਜਦ ਦੀ
ਮੈਨੂੰ ਸੰਭਾਲ ਏ, ਨ ਕਦੀ ਅਜੇਹੀ ਲਿਸ਼ਕਦੀ ਡਿਠੀ ਏ, ਨ
ਬਦਲਾਂ ਦੀ ਗੜ ਗੜ, ਨ ਵਾ ਦੀ ਇਤਨੀ ਸ਼ਾਂ ਸ਼ਾਂ ਤੇ ਨਾ ਹੀ
ਐਨੇ ਜ਼ੋਰ ਦਾ ਮੀਂਹ ਕਦੀ ਵਸਿਆ ਏ—ਮਨੁਖ ਨੂੰ ਇਸ
ਕਸ਼ਟ ਦਾ ਸਹਾਰਨਾ ਤਾਂ ਕੀ, ਸੁਣਨਾ ਵੀ ਮੌਤ ਏ।

ਲਾਲ:—ਕਰਨ ਦਿਓ ਮਨ ਮੰਨੀਆਂ ਅਜ ਕੁਦਰਤ ਨੂੰ
ਵੀ, ਜਿਵੇਂ ਵੈਰੀ ਵੈਰੀ ਨਾਲ ਕਰਦਾ ਏ--ਹੈਂ ? ਕੰਬਦਾ ਏਂ--

ਕੰਬ, ਕੰਬ, ਕਮਬਖਤਾ, ਕੰਬ, ਪਾਪਾਂ ਭਰੀ ਖਲੜੀਏ, ਕੰਬ, ਤੈਨੂੰ ਕਦੇ ਕਿਸੇ ਤੇਰੇ ਪਾਪਾਂ ਪਿਛੇ ਓਏ ਨ ਆਖੀ--ਹੁਣ ਛਿਪਾ ਗਰੀਬਾਂ ਦੇ ਲਹੂ ਨ੍ਹਾਤੇ ਹਥ--ਹੇ ਦੁਸ਼ਟ, ਤੂੰ ਝੂਠੀਆਂ ਸਹਵਾਂ ਖਾਧੀਆਂ, ਮਕਰ ਬਣਾਏ, ਲੋਕਾਂ ਨੂੰ ਠਗਿਆ—ਤੂੰ ਜਾਲ ਫੈਲਾਏ,ਅਨਰਥ ਤੇ ਅੱਤਿਆਚਾਰ ਕੀਤੇ—ਹਾ—ਪਾਜੀ—ਬੋਟੀ ਬੋਟੀ ਹੋ ਜਾਹ--ਤੂੰ ਮੋਮੋਠਗਣਾ ਬਣ ਕਈ ਨਿਰਦੋਸਿਆਂ ਦੇ ਲਹੂ ਨ੍ਹਾਤਾ--ਓਹੋ—ਗੰਢੇ ਦੇ ਪੜਦੀਈਂ ਛਿਪੇ ਪਾਪੋ—ਹੁਣ ਪੜਦੇ ਪਾੜ ਨੰਗੇ ਹੋ ਇਸ ਮੂਜ਼ੀ ਦਾ ਸਾਥ ਦਿਹੋ—ਹੁਣ ਕਿਉਂ ਲੁਕ ਬੈਠੇ ਓ—ਪਰ ਹਾਂ,ਮੈਂ ਬੰਦਾ ਜੂ ਹੋਇਆ—ਇਨ੍ਹਾਂ ਸੱਲਾਂ ਨਾਲੋਂ ਤਾਂ ਮੇਰੇ ਪਾਪ ਡਾਢੇ ਨਹੀਂ।

ਹੀਰਾ ਜੀ:—ਓਹੋ—ਨੰਗੇ ਸਿਰ—ਮਹਾਰਾਜ—ਮੇਰੇ ਸ੍ਵਾਮੀ ਜੀ, ਇਥੇ ਲਾਗੇ ਈ ਇਕ ਕਖਾਂ ਦੀ ਕੁੱਲੀ ਏ, ਇਥੇ ਇਸ ਤੁਫਾਨ ਤੋਂ ਕੁਛ ਬਚਾ ਹੋਵੇਗਾ, ਤੁਸੀਂ ਉਥੇ ਚਲੋ ਤੇ ਮੈਂ ਇਨ੍ਹਾਂ ਪਥਰ ਦਿਲਾਂ ਪਾਸ ਫਿਰ ਜਾਨਾਂ ਆਂ, ਜੇ ਭਲਾ ਇਨ੍ਹਾਂ ਦੇ ਮਨ ਤਰਸ ਪਵੇ—ਮੈਂ ਆਪ ਨੂੰ ਟੋਲਦਾ ਟੋਲਦਾ ਅਗੇ ਬੀ ਉਥੇ ਗਿਆ ਸੀ, ਪਰ ਉਨ੍ਹਾਂ ਅੰਦਰ ਨ ਜਾਣ ਦਿਤਾ।

ਲਾਲ:—ਮੇਰੀ ਹੋਸ਼ ਗੁੰਮ ਹੋ ਰਹੀ ਏ, ਆ, ਬਚੂ, ਕੀ ਗੱਲ ਏ ਬਚੂ—ਬਹੁਤ ਠੰਢ ਲਗੀ ਏ ? ਮੈਂ ਬੀ ਠਰ ਚੁਕਾ ਹਾਂ—ਇਹ ਕੁੱਲੀ ਕਿਥੇ ਏ—ਆਹਾ—ਜ਼ਰੂਰਤ ਵੀ ਅਜਬ ਸ਼ੈ ਏ, ਮਾਸ਼ੇ ਨੂੰ ਤੋਲਾ ਕਰ ਵਿਖਾਉਂਦੀ ਏ—ਆ

ਦਸ, ਕਿੱਥੇ ਏ ਕੁਲੀ—ਅਜੇ ਮੇਰੇ ਦਿਲ ਕੁਛ ਦਰਦ ਹੈ
ਪਰ ਲਹਿਰੀ, ਤੇਰੇ ਲਈ, ਆਪਣੇ ਲਈ ਨਹੀਂ।

ਲਹਿਰੀ:—ਬਦਲ ਗਜਦੇ ਵਸਦੇ ਰਹਿਣ ਸਦਾ
ਅਕਲ ਵਾਲੇ ਨ ਭਾਗਾਂ ਨੂੰ ਦੋਸ਼ ਦੇਂਦੇ

ਲਾਲ:—ਸਚ ਏ, ਚਲੋ।

(ਲਾਲ ਤੇ ਹੀਰਾਜੀ ਜਾਂਦੇ ਨੇ)

## ਝਾਕੀ ਤੀਜੀ

ਅਸਥਾਨ—[ਰਾਮ ਸਿੰਹੁ ਦ ਘਰ ਇਕ ਕਮਰਾ]

(ਰਾਮ ਸਿੰਹੁ ਤੇ ਊਦੇ ਸਿੰਹੁ ਆਉਂਦੇ ਨੇ)

ਰਾਮਸਿੰਹੁ:—ਅਫਸੋਸ, ਸਦ ਅਫ਼ਸੋਸ, ਡਾਢੀ ਅਨਹੋਣ
ਹੋਈ ਏ ਊਦੇ ਸਿੰਹੁ, ਮੈਂ ਜਦ ਉਨ੍ਹਾਂ ਨੂੰ ਪੁਛਿਆ ਕਿ ਮੈਨੂੰ
ਇਜਾਜ਼ਤ ਹੋਵੇ ਤਾਂ ਮੈਂ ਬਾਦਸ਼ਾਹ ਦੇ ਰਾਤ ਕਟਣ ਨੂੰ
ਆਪਣਾ ਮਕਾਨ ਦੇ ਦਿਆਂ ਤਾਂ ਉਨ੍ਹਾਂ ਨ ਸਿਰਫ ਮੇਰੇ
ਮਕਾਨ ਤੇ ਈ ਕਬਜ਼ਾ ਜਮਾ ਲਿਆ ਸਗੋਂ ਮੈਨੂੰ ਆਖਿਆ
ਕਿ ਜੇ ਮੈਂ ਉਸਦੀ ਗੱਲ ਵੀ ਕੀਤੀ, ਉਸਦੀ ਸਫਾਰਸ਼
ਭਰੀ ਜਾਂ ਕਿਸੇ ਤਰ੍ਹਾਂ ਆਪ ਉਸਦੀ ਮਦਦ ਕੀਤੀ,
ਤਾਂ ਮੇਰੇ ਨਾਲ ਬੁਰੀ ਕਰਨਗੇ।

ਊਦੇ ਸਿੰਹੁ:—ਏਦੂੰ ਵਹਿਸ਼ੀਪੁਣਾ ਹੋਰ ਕੀ ਹੋ
ਸਕਦਾ ਏ ?

ਰਾਮ ਸਿੰਘ:—ਵੇਖੀਂ ਕਿਤੇ ਬਾਹਰ ਨ ਕਢੀਂ—ਤੈਨੂੰ ਖਵਰੇ ਪਤਾ ਏ ਜਾਂ ਨਹੀਂ, ਕੌਰ ਜੀ ਤੇ ਰਾਇ ਜੀ ਦਾ ਆਪੋ ਵਿਚ ਦੀ ਵਡਾ ਵਿਰੋਧ ਹੋ ਗਿਆ ਏ, ਪਰ ਹੋਰ ਵੀ ਭੈੜੀ ਗੱਲ ਇਹ ਵੇ—ਮੈਨੂੰ ਅੱਜੋ ਈ ਚਿਠੀ ਮਿਲੀ ਏ—ਇਹਦਾ ਨਾਂ ਲੈਣਾ ਵੀ ਵਡਾ ਖਤਰਨਾਕ ਏ, ਮੈਂ ਇਸੇ ਲਈ ਚਿੱਠੀ ਆਪਣੇ ਨਿੱਜ ਦੇ ਕਮਰੇ ਛਿਪਾ ਰਖੀ ਏ—ਪਰ ਤੈਨੂੰ ਦਸਨਾਂ ਆਂ : ਜੇਹੜੀ ਵਿਚਾਰੇ ਬੁਢੇ ਬਾਦਸ਼ਾਹ ਨਾਲ ਇਨ੍ਹਾਂ ਕੀਤੀ ਏ, ਓਹ ਐਵੇਂ ਤਾਂ ਨਹੀਂ ਜਾਣੀ—ਉਸਦੀ ਮਦਦ ਨੂੰ ਲਸ਼ਕਰ ਸਾਡੇ ਦੇਸ ਅੰਦਰ ਉਤਰ ਰਹੇ ਨੇ, ਸਾਨੂੰ ਵੀ ਚਾਹੀਦਾ ਏ, ਜੋ ਬਾਦਸ਼ਾਹ ਦਾ ਈ ਧੜਾ ਕਰੀਏ, ਮੈਂ ਜਾਨਾ ਆਂ ਤੇ ਚੋਰੀ ਛਪੀ ਬਾਦਸ਼ਾਹ ਦੀ ਮਦਦ—ਜੇਹੜੀ ਹੋ ਆਈ—ਕਰਨਾ ਆਂ, ਤੂੰ ਜਾਕੇ ਰਾਇ ਜੀ ਨੂੰ ਗੱਲੀਂ ਬਾਤੀਂ ਲਾਈ ਰਖੀਂ, ਜੋ ਮੇਰਾ ਧਿਆਨ ਉਨ੍ਹਾਂ ਨੂੰ ਨ ਆ ਜਾਵੇ, ਤੇ ਜੇ ਭਲਾ ਮੈਨੂੰ ਪੁਛਣ ਈ ਤਾਂ ਕਹਿ ਦੇਈਂ, ਕੁਝ ਤਬੀਅਤ ਢਿੱਲੀ ਹੋਣ ਕਰਕੇ ਲੇਟ ਰਿਹਾ ਆਂ। ਬਾਦਸ਼ਾਹ ਦੀ ਸੇਵਾ ਵਿਚ ਲਗਿਆਂ ਮੌਤ ਵੀ ਆ ਗਈ ਤਾਂ ਕੋਈ ਡਰ ਨਹੀਂ, ਤੇ ਹੋਣੀ ਖਵਰੇ ਏਵੇਂ ਈ ਏ, ਮੈਨੂੰ ਉਨ੍ਹਾਂ ਧਮਕੀ ਡਾਢੀ ਦਿਤੀ ਏ, ਹੁਣ ਕੁਝ ਨ ਕੁਝ ਹੋ ਕੇ ਈ ਰਹੇਗਾ, ਵੇਖੀਂ ਮਤੇ ਗੱਲ ਬਾਹਰ ਨਿਕਲ ਜਾਏ, ਮੈਂ ਚਲਦਾ ਆਂ। [ ਰਾਮ ਸਿੰਘ ਜਾਂਦਾਏ

ਊਦੇ ਸਿੰਘ:—ਹੂੰ—ਵੇਹਨੇ ਆਂ, ਤੇਰੀਆਂ ਮਦਦਾਂ ਕੀ ਫਲ ਲਿਆਉਂਦੀਆਂ ਨੇ। ਮੈਂ ਜਾਨਾ ਆਂ ਤੇ ਸਾਰੀ ਗਲ

ਬਾਤ ਰਾਇ ਨਾਲ ਕਰਨਾ ਆਂ—ਹਾਂ, ਉਸ ਚਿੱਠੀ ਦੀ ਵੀ
ਦਸਨਾਂ ਆਂ—ਠੀਕ ਏ—ਇਸ ਤਰ੍ਹਾਂ ਈ ਹੱਕ ਜੰਮੇਂਗਾ-
ਪਿਓ ਦੀ ਸਾਰੀ ਜਾਇਦਾਦ—ਇਕ ਗਵਾਏ ਦੂਜਾ ਬਣਾਏ,
ਬੁਢਿਆਂ ਦੀ ਖੈ ਜਾਵਾਨਾਂ ਦੀ ਜੈ—ਬੁਢਿਆਂ ਮਗਰੋਂ ਜਵਾਨਾਂ
ਦਾ ਈ ਵਿਰਸਾ ਏ। [ ਚਲਿਆ ਜਾਂਦਾ ਏ ]

## ਝਾਕੀ ਚੌਥੀ

[ਬੀਆਬਾਨ ਅੰਦਰ ਇਕ ਕੱਖਾਂ ਦੀ ਝੁੱਗੀ]

[ ਲਾਲ, ਹੀਰਾ ਜੀ ਤੇ ਲਹਿਰੀ ਆਉਂਦੇ ਨੇ ]

ਹੀਰਾਜੀ:—ਇਹ ਝੁੱਗੀ ਏ ਮਹਾਰਾਜ- ਚਲੋ ਅੰਦਰ,
ਇਸ ਕਹਿਰ ਭਰੀ ਰਾਤ ਵਿਚ ਬਾਹਰ ਖਲੋਣ ਵਾਲੀ
ਕੋਈ ਵਾਹ ਨਹੀਂ। [ ਤੁਫਾਨ ਜ਼ੋਰ ਵਿਚ ਏ ]

ਲਾਲ:—ਮੈਨੂੰ ਰਹਿਣ ਦਿਓ ਇਕੱਲੇ ਨੂੰ!

ਹੀਰਾਜੀ:—ਨਾ ਮਹਾਰਾਜ, ਚਲੋ ਅੰਦਰ।

ਲਾਲ:—ਕਿਓਂ ਮੇਰਾ ਦਿਲ ਤੋੜਦੇ ਓ?

ਹੀਰਾਜੀ:—ਤੁਹਾਡਾ ਕਾਹਨੂੰ ਤੋੜਨਾ ਏਂ, ਮੈਂ ਆਪਣਾ
ਤੋੜਾਂਗਾ--ਚਲੋ ਵੀ ਅੰਦਰ।

ਲਾਲ:—ਤੂੰ ਇਸ ਤੁਫਾਨ ਨੂੰ ਕੋਈ ਵਡੀ ਸ਼ੈ
ਸਮਝਿਆ ਹੋਵੇਗਾ, ਤੇਰਾ ਪਿੰਡਾ ਸੁੰਨ ਹੋ ਗਿਆ ਹੋਣਾ
ਏ--ਇਹ ਨ ਜਾਣ ਜੋ ਹਰ ਕਿਸੇ ਨਾਲ ਏਵੇਂ ਈ ਹੁੰਦੀ

ਏ–ਸੂਈਆਂ ਦੇ ਪੱਛਿਆਂ ਨੂੰ ਕੰਡਿਆਂ ਦਾ ਕੀ ਡਰ? ਕਾਲੇ ਨਾਗ ਤੋਂ ਡਰ ਲਗਦਾ ਏ, ਪਰ ਜੇ ਬਾਕੀ ਸਾਰੇ ਪਾਸੀਂ ਅੱਗ ਦੇ ਭਾਂਬੜ ਮਚਦੇ ਹੋਣ ਤਾਂ ਨਾਗ ਦਾ ਈ ਸਾਮ੍ਹਣਾ ਕਰੀਦਾ ਏ–ਸੁਖਿਆਰੇ ਮਨ ਨੂੰ ਪਿੰਡੇ ਦੀਆਂ ਪੀੜਾਂ ਜ਼ਰੂਰ ਪੋਂਹਦੀਆਂ ਨੇ, ਪਰ ਜੀਹਦੇ ਅੰਦਰ ਅੱਗ ਲਗੀ ਹੋਵ ਓਹਨੂੰ ਸੱਟਾਂ ਫੇਟਾਂ ਕੀ ਆਖ? ਮੇਰੇ ਅੰਦਰ ਵੀ ਭਾਂਬੜ ਮਚੇ ਹੋਏ ਨੇ, ਮੈਂ ਇਨ੍ਹਾਂ ਝੜੇ ਝਾਞੂਆਂ ਨੂੰ ਕੀ ਜਾਣਦਾ ਆਂ ਹਾਂ? ਮੇਰੀਆਂ ਜਾਈਆਂ, ਤੇ ਮੇਰੇ ਨਾਲ ਇਹ ਸਲੂਕ! ਇਹ ਤਾਂ ਆਪਣੀ ਦੰਦੀਂ ਉਂਗਲੀਆਂ ਵਢਣ ਹੋਇਆ–ਉਹ ਨਿੱਤ ਗਰਾਹੀਆਂ ਦੇਣ ਤੇ ਓਹ ਇਨ੍ਹਾਂ ਨੂੰ ਈ ਵੱਢੇ–ਬਸ ਐਵੇਂ ਜੀ ਸਾੜਨ ਹੋਇਆ–ਤਉੜੀ ਤ੍ਰਭਰੇਗੀ ਤਾਂ ਆਪਣੇ ਕੰਢੇ ਸਾੜੇਗੀ–ਹਾਇ! ਇਸ ਕਹਿਰ ਭਰੀ ਰਾਤ ਵਿਚ ਬੁੱਢੇ ਪਿਓ ਨੂੰ ਘਰੋਂ ਧੱਕਾ!! ਹਛਾ ਭਈ ਵੱਸ ਲੈ–ਜੀ ਸਦਕੇ ਵੱਸ–ਓਹੋ! ਆਹ ਕਟਕਦੀ ਰਾਤ–ਗਾਧਾਂ, ਗੇਂਦੀ–ਤੁਸਾਂ ਬੁੱਢੇ ਪਿਓ ਨਾਲ ਕਰ ਵਿਖਾਈ–ਐਡਾ ਮਿਹਰਵਾਨ ਪਿਓ––ਜਿਨ੍ਹੇ ਸਭ ਕੁਝ ਤੁਹਾਨੂੰ ਦੇ ਦਿਤਾ–ਤੇ ਤੁਹਾਥੋਂ ਇਹ ਸਰੀ–ਹਾਹਾ!!! ਇਹ ਗੱਲਾਂ ਤਾਂ ਮੈਨੂੰ ਸੁਦਾਈ ਕਰ ਦੇਣਗੀਆਂ–ਬਸ।

ਹੀਰਾ ਜੀ:–ਪਿਆਰੇ ਬਾਦਸ਼ਾਹ ਜੀ, ਅੰਦਰ ਚਲੋ।

ਲਾਲ:–ਸਜਣੋ–ਤੁਸੀਂ ਚਲੋ ਅੰਦਰ ਤੇ ਆਪਣਾ ਆਰਾਮ ਵੇਖੋ–ਮੇਰੇ ਅੰਦਰ ਮਚ ਰਹੇ ਤੁਫਾਨ ਨੇ ਮੈਨੂੰ ਬਾਹਰ ਦੇ ਵੰਨੋਂ ਅੰਨ੍ਹਾ ਕਰ ਛਡਿਆ ਏ–ਪਰ ਹਛਾ, ਚਲੋ ਮੈਂ

ਵੀ ਚਲਦਾ ਆਂ—ਚਲ ਲਹਿਰੀ ਤੂੰ ਪਹਿਲੇ ਚਲ। ਓਹੋ!
ਉਨ੍ਹਾਂ ਵਿਚਾਰਿਆਂ ਦਾ ਕੀ ਹਾਲ ਹੋਵੇਗਾ ਜਿਨ੍ਹਾਂ ਦੇ ਨ ਤਨ
ਤੇ ਕਪੜਾ ਤੇ ਨ ਸਿਰ ਲੁਕਾਉਣ ਨੂੰ ਕੋਈ ਛਾਓਰਾ--ਹਾ--ਤੁਸੀਂ
ਚਲੋ ਅੰਦਰ--ਮੈਨੂੰ ਉਨ੍ਹਾਂ ਦਾ ਕਦੇ ਧਿਆਨ ਵੀ ਨ ਆਇਆ,
ਓਹੋ !

[ਲਹਿਰੀ ਅੰਦਰ ਜਾਂਦਾ ਏ

( ਗਾਉਂਦਾ ਏ )

ਗ਼ਰੀਬਾਂ ਤੇ ਨੰਗਿਆਂ ਦਾ, ਹੋਸੀ ਕੀ ਹਾਲ ਹਾਇ !
ਦੁਖੀਆਂ ਤੇ ਦਰਦੀਆਂ ਦਾ, ਹਾਲੋਂ ਬੇਹਾਲ ਹਾਇ !
ਗਲੀਂ ਜਿਨ੍ਹਾਂ ਦੇ ਲੀਰੂ, ਰੋਟੀ ਤੋਂ ਢਿਡ ਖਾਲੀ,
ਸਿਰ ਤੇ ਨ ਛਾਉਂ ਛਪਰੀ, ਬਿਖਰੇ ਨੇ ਵਾਲ ਹਾਇ !
ਜ਼ਾਲਮ ਤੁਫਾਨ ਅੰਦਰ ਫਿਰਦੇ ਜੋ ਦਰ ਬਦਰ ਨੇ,
ਠੰਢੀ ਹਵਾ ਤੇ ਝਖੜ, ਕਕਰ ਸਿਆਲ ਹਾਇ !
ਸਾਰੀ ਉਮਰ ਗੁਜ਼ਾਰੀ, ਵਿਚ ਅਸ਼ ਤੇ ਬਹਾਰਾਂ,
ਦੁਖੀਆਂ ਦੀ ਪੀੜ ਵਾਲਾ, ਆਇਆ ਨ ਖਿਆਲ ਹਾਇ!
ਭੁੱਲੀ ਹੋਈ ਜੋ ਮੈਂ ਵੀ, ਕਸ਼ਟਾਂ ਦੇ ਮੂੰਹੀਂ ਆਇਆ,
ਪੀੜਾ ਪਰਾਈ ਜਾਣਨ, ਦਿੱਤੀ ਸਿਖਾਲ ਹਾਇ !
ਦੁਖੀਆਂ ਰੰਞਾਣਿਆਂ ਦੀ, ਜੇਕਰ ਮੈਂ ਸਾਰ ਲੰਦਾ,
ਈਸ਼੍ਵਰ ਨਿਆਇਕਾਰੀ, ਹੁੰਦਾ ਦਿਆਲ ਹਾਇ।

ਸੁੰਦਰ ਸਿੰਹੁ—( ਅੰਦਰ ਬੋਲਦਾ ਏ ) ਸਾਢੇ ਸਤ ਹੋਬ, ਪੂਰੇ
ਸਾਢੇ ਸਤ--ਓਹੋ, ਬੀਘੀ। [ ਲਹਿਰੀ ਝੁੱਗ। ਵਿਚੋਂ ਬਾਹਰ ਨਸਦਾ ਏ

ਲਹਿਰੀ:—ਬਚਾਓ, ਬਚਾਓ, ਚਾਚਾ ਇਥੇ ਨ ਆਵੀਂ--ਇਥੇ ਤਾਂ ਕੋਈ ਭੂਤ ਏ।

ਹੀਰਾ ਜੀ:—ਲਹਿਰੀ ਡਰ ਕਿਉਂ ਗਿਆ ਏਂ, ਕਉਣ ਏ ਏਥੇ ?

ਲਹਿਰੀ:—ਭੂਤ--ਭੂਤ! ਆਪਣਾ ਨਾਂ ਬੀਘੀ, ਦਸਦਾ ਏ।

ਹੀਰਾ ਜੀ:--ਕਉਣ ਏਂ ਓਇ ਤੂੰ ਝੁਗੀ 'ਚਿ ਬੋਲਦਾ--ਬਾਹਰ ਨਿਕਲ। [ਸੁੰਦਰ ਸਿੰਹੁ ਕਮਲਾ ਬਣਿਆ ਹੋਇਆ ਆਉਂਦਾ ਏ

ਸੁੰਦਰ ਸਿੰਹੁ:—ਦੌੜੋ, ਨਸ ਜਾਓ, ਮੈਨੂੰ ਭੂਤ ਚੰਮੜੇ ਹੋਏ ਨੇ–ਸੀ–ਹਾ--ਠੰਢੀ ਵਾ ਬਰੂਟੀਆਂ ਚੀਰਦੀ ਜਾਂਦੀ ਏ–ਹੂੰ–ਗਰਮ ਹੋਣਾ ਜੇ–ਠੰਢੇ ੨ ਲੇਫ।

ਲਾਲ:---ਹੈਂ ? ਤੂੰ ਵੀ ਸਭ ਕੁਝ ਆਪਣਾ ਦੋਹਾਂ ਧੀਆਂ ਨੂੰ ਦੇ ਬੈਠਾ ਏਂ, ਤਦੇ ਇਹ ਹਾਲ ਹੋਇਆ ਈ ?

ਸੁੰਦਰ ਸਿੰਹੁ:—ਵਿਚਾਰੇ ਬੀਘੀ ਨੂੰ ਕੌਣ ਕੁਝ ਦੇਂਦਾ ਏ ? ਬੀਘੀ ਭੂਤਨਿਆਂ ਲਈ ਤੇ ਭੂਤਨੇ ਬੀਘੀ ਲਈ–ਕਦੀ ਮੁਆਤੇ ਵਿਖਾਉਂਦੇ ਨੇ ਤੇ ਕਦੀ ਅੱਗ 'ਚੋਂ ਲੰਘਾਉਂਦੇ ਨੇ, ਛਪੜਾਂ 'ਚਿ ਗੋਤੇ ਦੇਂਦੇ ਨੇ ਤੇ ਚਿਕੜ 'ਚਿ ਖੋਭ ਦੇਂਦੇ ਨੇ–ਕਦੀ ਫਾਂਸੀ ਅੱਡੀ ਵਿਖਾਉਂਦੇ ਨੇ ਤੇ ਕਦੀ ਛੁਰੇ ਫੜਾਉਂਦੇ ਨੇਂ–ਇਕੋ ਥਾਲੀ 'ਚਿ ਖੀਰ ਤੇ ਸੰਖੀਆ ਰਖ ਦੇਂਦੇ ਨੇ–ਕਦੀ ਏਨਾਂ ਮਛਰਾਉਂਦੇ ਨੇ ਜੋ ਮੈਂ ਆਕੜਿਆ ੨ ਫਿਰਨਾਂ ਆਂ--ਕਦ ਅਲ੍ਹੜ ਵਛੇਰੇ ਤੇ ਚੜ੍ਹਾ ਦੇਂਦੇ ਨੇ ਤੇ ਚਾਰ ਇੰਚ ਚੌੜੀ

ਪੁਲ ਤੋਂ ਲੰਘਾਉਂਦੇ ਨੇ ਤੇ ਕਦੀ ਪਰਛਾਵੇਂ ਪਿਛੇ ਭਜਾਉਂਦੇ ਨੇ,ਵਿਚਾਰੇ ਬੀਘੀ ਨੂੰ ਛਡਦੇ ਨਹੀਂ—ਸੀ—ਪਾਲਾ—ਠਰ ਗਿਆ ਬੀਘੀ—ਸੁ ਰੁ ਡੀ—ਡੀ ਡੀ ਡੀ—ਰਬ ਤੁਹਾਨੂੰ ਤੁਫਾਨਾਂ ਤੋਂ ਬਚਾਏ—ਗਰੀਬ ਬੀਘੀ ਦੀ ਵੀ ਕੋਈ ਸੁਣੇ ਤੇ ਤਰਸ ਕਰੇ-ਹਾਏ,ਚੋਭਾਂ ਮਾਰਦੇ ਨੇ,ਖਲੋਵੋ—ਆਹ ਫੜ ਲਿਆ—ਆਹ—ਆਹ ਗਿਆ—ਗਿਆ—ਗਿਆ।

[ ਤੁਫਾਨ ਜ਼ੋਰ ਵਿਚ ਏ

ਲਾਲ:—ਹੈਂ--ਇਸ ਦੀਆਂ ਧੀਆਂ ਇਸ ਦਾ ਏਹ ਹਾਲ ਕੀਤਾ ਏ ? ਓਹੋ ਭੈੜਿਆ ਸਭ ਕੁਝ ਦੇ ਦਿਤੋ ਈ, ਆਪ ਕੁਝ ਬੀ ਨ ਰਖਿਓ ਈ ?

ਲਹਿਰੀ:—ਨਹੀਂ ਚਾਚਾ,ਆਹ ਭੂਰੀ ਤਾਂ ਰਖ ਲਈ ਸੂ

ਲਾਲ:—ਰਬ ਕਰੇ ਦੁਨੀਆਂ ਦੀਆਂ ਸਾਰੀਆਂ ਆਫ਼ਤਾਂ ਤੇਰੀਆਂ ਧੀਆਂ ਸਿਰ ਪੈਣ।

ਹੀਰਾ ਜੀ:—ਮਹਾਰਾਜ ! ਇਸਦੀਆਂ ਧੀਆਂ ਤਾਂ ਕੋਈ ਨਹੀਂ।

ਲਾਲ:—ਝੂਠ, ਝੂਠ, ਸਰਾਸਰ ਧੋਖਾ, ਚੁੜੇਲਾਂ ਧੀਆਂ ਤੋਂ ਬਿਨਾ ਇਹ ਹਾਲ ਕਿਸਤਰ੍ਹਾਂ ਹੋ ਸਕਦਾ ਏ—ਪਰ ਇਹ ਰੌਂਸ ਈ ਪੈ ਗਈ ਏ ? ਧੀਆਂ ਦੇ ਧਕਿਆਂ ਪਿਵਾਂ ਦਾ ਇਹੋ ਹਾਲ ਈ ਹੁੰਦਾ ਏ ?—ਪਰ ਚਾਹੀਦਾ ਈ ਏਦਾਂ ਏ—ਏਹਨਾਂ ਪਿਵਾਂ ਨੇ ਅਜੇਹੀਆਂ ਮਾਪਿਆਂ ਖਾਣੀਆਂ ਧੀਆਂ ਜਣੀਆਂ ਈ ਕਿਉਂ ? ਇਨ੍ਹਾਂ ਦੀ ਇਹੋ ਸਜ਼ਾ ਏ।

ਸੁੰਦਰ ਸਿੰਹੁ:—ਤ੍ਰੋਤੇ ਤੋਤੜਾ—ਤੋਤੜਾ ਪਤੋਤੜਾ ਤੋ ਤੋ ਤੋ ਤ੍ਰੋਹ ਤੋ ਤੋ ਤੋਹ।

ਲਹਿਰੀ:—ਇਹ ਕਕਰ ਦੀ ਰਾਤ ਸਾਨੂੰ ਸਾਰਿਆਂ ਨੂੰ ਸੁਦਾਈ ਕਰ ਦੇਵੇਗੀ।

ਸੁੰਦਰ ਸਿੰਹੁ:—ਭੂਤ ਭੂਤ—ਹਾ—ਮਾਪੇ ਡਾਢੇ—ਮਾਪੇ ਮਨਾਈਏ, ਕਸਮਾਂ ਨ ਖਾਈਏ—ਜ਼ਬਾਨ ਪੂਰੀ ਕਰਾਈਏ—ਪਰਾਈ ਰੰਨ ਨ ਤਕਾਈਏ—ਸੋਹਣੇ ਕਪੜੇ ਤੇ ਜੀ ਨ ਭਰਮਾਈਏ ਹੂੰ—ਸੀ ਹਾ—ਮਰ ਗਿਆ ਬੀਘੀ ਠਰ ਗਿਆ।

ਲਾਲ:—ਓਇ ਤੂੰ ਕੌਣ ਸੈਂ ?

ਸੁੰਦਰ ਸਿੰਹੁ:—ਮੈਂ ? ਮੈਂ ਮੁਲਾਜ਼ਮ—ਆਕੜ ਖੋਰ ਬਾਂਕਾ ਲੱਠਾ ਜਵਾਨ, ਸਭ ਨੂੰ ਵੰਗਾਰਨ ਵਾਲਾ—ਆਪਣੀ ਤੀਵੀਂ ਦਾ ਦਿਲ ਠਾਰਨ ਵਾਲਾ—ਗੱਲ ੨ ਤੇ ਕਸਮ ਖਾਣ ਵਾਲਾ ਤੇ ਸਭ ਨੂੰ ਇਓਂ ਟਰਕਾਣ ਵਾਲਾ, ਸ਼ਰਾਬਾਂ ਪੀਣੀਆਂ, ਜੂਆ ਖੇਡਣਾ, ਲੁੱਚਪੁਣਾ ਕਰਨਾ, ਧੋਖਾ ਦੇਣਾ, ਕਤਲ ਕਰਨੇ ਮੇਰੇ ਨਿਤ ਦੇ ਕੰਮ ਸਨ। ਆਲਸੀ ਸਾਂ ਸੂਰ ਜੇਹਾ, ਮਕਾਰ ਲੂੰਬੜ ਜੇਹਾ, ਲਾਲਚੀ ਬਘਿਆੜ ਜੇਹਾ, ਹਲਕਾ ਕੁਤੇ ਜੇਹਾ, ਧਾੜਵੀ ਸ਼ੇਰ ਜੇਹਾ—ਆਖੋ—ਵੇਖੀਂ ਕਿਤੇ ਤੀਵੀਂਆਂ ਦੇ ਸੂਹੇ ਸਾਵੇ ਵੇਖ ਨ ਫਸੀਂ—ਚਕਲੇ ਨ ਜਾਈਂ—ਕਿਸੇ ਦੇ ਖੀਸੇ ਹਥ ਨ ਪਾਈਂ—ਸ਼ਾਹ ਦੀ ਬੰਦੀ ਅਖਰ ਨ ਲਾਈਂ—ਤੇ ਭੂਤਨਿਆਂ ਤੋਂ ਜਾਨ ਬਚਾਈਂ—ਓਹੋ—ਇਹ ਵਾ ਤਾਂ ਚੀਰਦੀ ਜਾਂਦੀ ਏ—ਸ਼ਾਂ ਸ਼ਾਂ ਫਰਰ—ਰ—ਰ ਸੀ ਅਊ ਅਊ ਊ ਊ। [ਤੂਫਾਨ—ਤੇਜ਼ ਹਵਾ ਚਲਦੀ ਏ

ਲਾਲ:—ਏਸ ਕਟਕਦੀ ਸੜਕਦੀ ਤੇ ਵਾ ਵਿਚ ਨੰਗੇ ਪਿੰਡੇ ਫਿਰਨ ਨਾਲੋਂ ਤਾਂ ਚੰਗਾ ਹੁੰਦਾ ਜੇ ਤੂੰ ਕਬਰ ਦੀ ਮਿੱਟੀ ਨਾਲ ਈ ਕਜਿਆ ਹੁੰਦਾ—ਓਹੋ—ਮਨੁਖ ਦਾ ਆਪਣਾ ਅਸਲਾ ਬਸ ਏਤਨਾ ਈ ਏ ? ਇਹ ਮਖ਼ਮਲਾਂ, ਪਸ਼ਮੀਨੇ ਤੇ ਅਤਲਸਾਂ, ਇਹ ਖੁਸ਼ਬੋਆਂ ਤੇ ਬਹਾਰਾਂ ਸਭ ਵਾਧੂ ਦੇ ਅਡੰਬਰ ਨੇ ? ਤਾਂ ਅਸੀਂ ਤਿੰਨੇਂ ਤਾਂ ਐਵੇਂ ਮੁਲੱਮਾਂ ਈ ਆਂ—ਹਾਂ, ਤੂੰ ਅਸਲੀ ਸੋਨਾ ਏਂ—ਕਪੜੇ ਲੱਤੇ ਤੋਂ ਬਿਨਾਂ ਤੇਰੇ ਜੇਹਾ ਨੰਗਾ ਮਲੰਗ ਦੋਟੰਗਾ ਜਨੌਰ ਅਸਲੀ ਸ਼ੈ ਏ—ਭਲਾ ਕਰਜਾਈ ਹੋਣ ਦੀ ਕੀ ਲੋੜ ? ਕਦੀ ਭੇਡਾਂ ਦੀ ਉੱਨ ਮੁੰਨ, ਕਦੀ ਵਿਚਾਰੀ ਕਪਾਹ ਦੇ ਗੁੱਲ ਝਾੜ ਤੇ ਕਦੀ ਜਨੌਰਾਂ ਦੀ ਖਲ ਲਾਹ, ਏਹ ਦੇਣੀਆਂ ਕੌਣ ਦਏਗਾ? ਕਪੜੇ ਜੁਤੀ ਤੋਂ ਬਿਨਾਂ ਨਹੀਂ ਸਰਦੀ ? ਚਲੋ,ਸਭ ਵਾਹਯਾਤ ! ਖੋਲ੍ਹ ਦਿਓ ਬੀੜੇ, ਪਾੜ ਦਿਓ।

[ਕਪੜੇ ਪਾੜਦਾ ਤੇ ਸੁਟਦਾ ਏ

ਲਹਿਰੀ:—ਨਾਂ ਚਾਚਾ, ਸਬਰ ਵੀ ਕਰ, ਭਲਾ, ਆਹ ਰਾਤ ਨੰਗੇ ਫਿਰਨ ਦੀ ਏ ? ਤੂੰ ਤੇ ਸੀਤ ਪਿਆ ਏਂ, ਪਰ ਤੇਰੇ ਅੰਦਰ ਅਜੇ ਚਿੰਗਾੜੀ ਭਖਦੀ ਏ—ਔਹ ਤਕੋਂ ਨਾਂਹ—ਅੱਗ ਤੁਰੀ ਆਉਂਦੀ ਏ।

ਸੁੰਦਰ ਸਿੰਹੁ:—ਓਹੋ ! ਇਹ ਤਾਂ ਸ਼ਤਾਨ ਆਪ ਪਿਆ ਆਉਂਦਾ ਏ—ਸਾਰੀ ਰਾਤ ਪਿਆ ਫਿਰਦਾ ਰਹਿੰਦਾ ਏ । ਅੱਤ ਚਾਈ ਹੋਈ—ਕਿਸੇ ਨ ਕਿਸੇ ਦੇ ਭਾ ਦੀ ਬਣਾਈ ਰਖਦਾ ਏ, ਕਿਸੇ ਨੂੰ ਸੂਈ ਚੋਭ, ਕਿਸੇ ਨੂੰ

ਟੀਰਾ ਕਰ, ਕਦੇ ਘੁਣ ਬਣ ਖਾਂਦਾ ਏ ਤੇ ਕਦੇ ਵੇਹਲਿਆਂ ਦੇ ਜੀ ਭੁਰਮਾਂਦਾ ਏ।

ਹੀਰਾ ਜੀ—ਮਹਾਰਾਜ ਜੀ—

[ ਰਾਮਸਿੰਹੁ ਬਤੀ ਲਈ ਆਉਂਦਾ ਏ

ਲਾਲ:—ਇਹ ਕੀ ਏ ?

ਹੀਰਾਜੀ:—ਕੌਣ ਏਂ, ਜਵਾਨ, ਕੀ ਲਭਦਾ ਏਂ ?

ਰਾਮਸਿੰਹੁ:—ਤੁਸੀਂ ਕੌਣ ਓ ? ਤੁਹਾਡੇ ਨਾਂ ਕੀ ਨੇ ?

ਸੁੰਦਰਸਿੰਹੁ:—ਨਾਂ ? ਬੀਘੀ—ਡਡੂ ਕੁੰਮੇਂ ਤੇ ਕਿਰਲੀਆਂ ਖਾਣਾ ਬੀਘੀ—ਵਾਹ ਓਏ ਬੀਘੀ—ਜਿਸ ਵੇਲੇ ਜੋਸ਼ ਆਉਂਦਾ ਏ, ਗੋਹਾ ਵੀ ਕੜਾਹ ਦੀਹਦਾ ਏ, ਬੁਢੇ ਚੂਹੇ ਬਟੇਰੇ ਤੇ ਤਰੱਕੇ ਹੋਏ ਕੁਤੇ ਕਬਾਬ ਲਗਦੇ ਨੇ। ਸੜੇ ਹੋਏ ਪਾਣੀ ਦੀ ਸੇਬਲ ਮਟਰ ਫਲੀ ਦਾ ਸੁਆਦ ਦੇਂਦੀ ਏ—ਜਣਾ ਖਣਾ ਬੀਘੀ ਦਾ ਵੈਰੀ, ਕੋਈ ਵੱਟੇ ਮਾਰਦਾ ਏ, ਕੋਈ ਢੀਹਮਾਂ, ਗਲ ਕੀਮਖਾਬਾਂ ਤੇ ਚੜ੍ਹਨ ਨੂੰ ਅਤਬੀ, ਵਾਹਵਾ ! ਕੋਈ ਰੀਸ ਕਰ ਸਕਦਾ ਏ ? ਅਸਾਂ ਸੱਤ ਸਾਲ ਕਿਰਲੇ ਤੇ ਕਬਾਬ ਉੜਾਏ ਤੇ ਰੋਜ ਉੜਾਉਨੇ ਆਂ—ਬਸ ਓਏ ਬਸ—ਬਹੁਤਾ ਨਾਂ ਪਏ ਟਪੋ-ਦੱਲਿਆ ! ਬਸ।

ਰਾਮਸਿੰਹੁ:—ਮਹਾਰਾਜ ! ਆਪ ਦਾ ਸੰਗ ਇਹੋ ਜੇਹਾਂ ਨਾਲ ਈ ਏ ?

ਸੁੰਦਰਸਿੰਹੁ:—ਤਗੜੂ ਪੀਰ ਦਾ ਪਤਾ ਜੇ ਨਾਂਹ ? ਓਹ ਭੂਤਾਂ ਦਾ ਸਰਦਾਰ—ਵਾਹਵਾ ਬੜਾ ਬੰਦਾ ਈ।

ਰਾਮਸਿੰਹੁ:—ਮਹਾਰਾਜ ! ਹੋਰ ਸਮੇਂ ਆ ਗਏ ਨੇ—ਹੁਣ

ਤਾਂ ਜਾਏ ਮਾਪਿਆਂ ਨੂੰ ਵਢ ੨ ਖਾਂਦੇ ਨੇ ।

ਸੁੰਦਰਸਿੰਹੁ:—ਹਾ—ਬੀਘੀ ਠਰ ਗਿਆ ।

ਰਾਮਸਿੰਹੁ:—ਮਹਾਰਾਜ ! ਮੇਰੇ ਨਾਲ ਚਲੋ—ਭਾਵੇਂ ਉਨ੍ਹਾਂ ਦਾ ਹੁਕਮ ਤੁਹਾਡੇ ਵਲੋਂ ਦਰਵਾਜ਼ੇ ਬੰਦ ਕਰੀ ਰਖਣ ਦਾ ਈਏ, ਪਰ ਮੇਰਾ ਧਰਮ ਮੈਨੂੰ ਮਜਬੂਰ ਕਰਦਾ ਏ ਜੋ ਆਪ ਨੂੰ ਅਜੇਹੀ ਥਾਂ ਪੁਚਾਵਾਂ, ਜਿਥੇ ਰਟੀ ਤੇ ਅਰਾਮ ਦਾ ਸਾਮਾਨ ਮਿਲ ਸਕਦਾ ਹੋਵੇ ।

ਲਾਲ:—ਨਹੀਂ, ਨਹੀਂ, ਮੈਂ ਪਹਿਲੋਂ, ਇਸ ਫਿਲਾਸਫਰ ਨਾਲ ਦੋ ਗੱਲਾਂ ਕਰ ਲਵਾਂ—ਹਾਂ, ਭਈ—ਇਹ ਗਜਦਾ ਕਿਉਂ ਏਂ ?

ਹੀਰਾਜੀ:—ਮੇਰੀ ਸਰਕਾਰ, ਅਰਜ਼ ਮੰਨੋ ਤੇ ਚਲੋ ਕਿਸੇ ਟਿਕਾਣੇ ।

ਲਾਲ:—ਮੈਂ ਪਹਿਲੋਂ ਇਸ ਕਾਂਸ਼ੀ ਜੀ ਦੇ ਪੰਡਤ ਨਾਲ ਗੱਲ ਤਾਂ ਕਰ ਲਵਾਂ—ਹਛਾ ਜੀ, ਤੁਹਾਡੀ ਵਿਚਾਰ ਕਿਸ ਗੱਲ ਤੇ ਏ ?

ਸੁੰਦਰਸਿੰਹੁ:—ਭੂਤਨਿਆਂ ਤੋਂ ਕਿਵੇਂ ਬਚਿਆ ਜਾਏ? ਤੇ ਗਾਹਲੜ ਕਿੱਦਾਂ ਮਾਰੇ ਜਾਣ ?

ਲਾਲ;—ਅਛਾ, ਫਿਲਾਸਫਰ ਸਾਹਿਬ,ਇਕ ਹੋਰ ਬਾਤ ਏ, ਪਰ ਜ਼ਰਾ ਲਾਹਮੇਂ ਕਰਨ ਵਾਲੀ ਏ ।

ਹੀਰਾਜੀ:—ਚਲਣ ਵਾਸਤੇ ਫਿਰ ਅਰਜ ਕਰੋ, ਹੋਸ਼ ਟਿਕਾਣੇ ਨਹੀਂ ਸੂ ਜਾਪਦੀ

ਰਾਮਸਿੰਹੁ:—ਪਰ ਇਸ ਵਿਚਾਰੇ ਦਾ ਕੀ ਕਸੂਰ ?

ਇਹਦੀਆਂ ਧੀਆਂ ਤਾਂ ਇਸਦੇ ਲਹੂ ਦੀਆਂ ਤਿਹਾਈਆਂ ਨੇ। ਵਿਚਾਰੇ ਹੀਰਾਜੀ ਨੇ ਸਚ ਆਖਿਆ ਸੀ, ਉਸ ਵਿਚਾਰੇ ਨੂੰ ਐਵੇਂ ਈ ਦੇਸ਼ ਨਿਕਾਲਾ ਮਿਲ ਗਿਆ—ਹੋਸ਼ ਦੀ ਕੀ ਗਲ ਕਰਨੀ ਏਂ—ਮੈਂ ਆਪ ਸੁਦਾਈ ਹੋਇਆ ਫਿਰਦਾ ਆਂ—ਮੇਰਾ ਵੀ ਇਕ ਲੜਕਾ ਸੀ, ਪਰ ਹੁਣ ਮੈਂ ਉਸ ਨੂੰ ਆਪਣਾ ਨਹੀਂ ਜਾਣਦਾ—ਕੋਈ ਚਿਰ ਦੀ ਗੱਲ ਨਹੀਂ, ਮੇਰੀ ਜਾਨ ਦਾ ਵੈਰੀ ਹੋ ਗਿਆ ਤੇ ਮੇਰੇ ਮਾਰਨ ਦੀ ਠਾਨ ਲਈਓਸੂ—ਮੈਂ ਤੈਨੂੰ ਸਚ ਦਸਨਾ ਆਂ, ਮੇਰਾ ਉਸ ਨਾਲ ਏਡਾ ਪਿਆਰ ਸੀ, ਜੁ ਕੀ ਕਿਸੇ ਦਾ ਹੋਣਾ ਏ, ਮੈਂ ਏਸ ਦੁਖ ਦਾ ਮਾਰਿਆ ਸੁਦਾਈ ਹੋਇਆ ਫਿਰਨਾਂ ਆਂ। [ਬੱਦਲ ਜ਼ੋਰ ਦੀ ਗੱਜਦਾ ਏ

ਮਹਾਰਾਜ! ਆਪਣੇ ਆਪ ਤੇ ਤਰਸ ਕਰੋ—ਰਾਤ ਦਾ ਤਾਂ ਖਿਆਲ ਕਰੋ।

ਲਾਲ:—ਤਰਸ ਆਖਿਆ ਈ? ਆਈਏ ਮੇਰੇ ਫਿਲਾਸਫਰ ਸਾਹਿਬ।

ਸੁੰਦਰਸਿੰਹੁ:—ਹੋ—ਬੀਘੀ ਠਰ ਗਿਆ।

ਰਾਮਸਿੰਹੁ:—ਭਲੇ ਲੋਕਾ! ਤੂੰ ਵੀ ਚੱਲ ਤੇ ਆਪਣਾ ਸੁਖ ਮੰਗ।

ਲਾਲ:—ਅਛਾ ਆਓ, ਸਾਰੇ ਆਓ।

ਹੀਰਾ ਜੀ:—ਐਧਰ ਮਹਾਰਾਜ।

ਲਾਲ:—ਨਹੀਂ ੨. ਮੈਂ ਤਾਂ ਆਪਣੇ ਫਿਲਾਸਫਰ ਸਾਹਿਬ ਨਾਲ ਰਹਵਾਂਗਾ।

ਹੀਰਾ ਜੀ:—ਲੈ ਲੈਣ ਦੇਹੋ ਸੂ ਨਾਲ।

ਰਾਮ ਸਿੰਹੁ:—ਚਲੋ ਜੀ ਸਾਰੇ ਈ।

ਲਾਲ:- ਆਓ ਪੰਡਤ ਜੀ!

ਰਾਮ ਸਿੰਹੁ:—ਚੁਪ ਚਾਪ ਮਹਾਰਾਜ।

ਉਦੇ ਸਿੰਹੁ:—ਆਹਾ—ਆਦਮ ਬੋ ਆਦਮ ਬੋ!

(ਨਿਰ ਚਾੜ੍ਹਦਾ ਤੇ ਤੁਰਦਾ ਏ

(ਸਭ ਤੁਰ ਜਾਂਦੇ ਨੇ)



## ਝਾਕੀ ਪੰਜਵੀਂ

ਅਸਥਾਨ:—(ਰਾਮ ਸਿੰਹੁ ਦੇ ਮਕਾਨ ਵਿਚ ਇਕ ਕਮਰਾ।
(ਗੁਲਾਬ ਰਾਇ ਤੇ ਊਦੇ ਸਿੰਹੁ ਆਏ)

ਗੁਲਾਬਰਾਇ:—ਹਛਾ ਇਹ ਗੱਲ ਏ। ਮੈਂ ਬਦਲਾ ਲੈ ਕੇ ਇਥੋਂ ਹਿਲਾਂਗਾ।

ਊਦੇ ਸਿਹੁ:—ਮੇਰਾ ਮਨ ਐਵੇਂ ਭਰਮ ਉਠਦਾ ਏ ਸੱਕੇ ਪਿਓ ਨਾਲ ਧਰੋਹ, ਪਰ ਕਾਹਦੇ ਪਿਛੇ, ਸੱਚ ਤੇ ਵਫਾਦਾਰੀ ਪਿਛੇ।

ਗੁਲਾਬ ਰਾਇ:—ਹੂੰ—ਮੈਨੂੰ ਹੁਣ ਸਮਝ ਪਈ, ਇਹ ਨਿਰਾ ਤੇਰੇ ਭਰਾ ਦਾ ਈ ਕਸੂਰ ਨਹੀਂ ਸੀ, ਸਗੋਂ ਬਹੁਤ ਸਾਰਾ ਤੇਰੇ ਬਾਪ ਦੀ ਆਪਣੀ ਭੁਲ ਸੀ, ਜਿਸ ਪਿਛੇ ਓਹ ਪੁਤਰ ਦੀ ਜਾਨ ਲੈਣ ਨੂੰ ਫਿਰਦਾ ਏ।

ਊਦੇ ਸਿੰਹੁ:—ਪਰ ਮੇਰੀ ਆਪਣੀ ਕਿਸਮਤ। ਮੈਂ ਭੁਲਾ ਕਰਦਾ ਵੀ ਸੰਗਦਾ ਤੇ ਡਰਦਾ ਆਂ—ਆਹ ! ਏਹੋ ਚਿਠੀ ਮਹਾਰਾਜ, ਜਿਸ ਦਾ ਜ਼ਿਕਰ ਉਨ੍ਹਾਂ ਕੀਤਾ ਸੀ, ਇਸ ਤੋਂ ਸਾਫ਼ ਮਲੂਮ ਪਿਆ ਹੁੰਦਾ ਏ ਜੋ ਓਹ ਸਿਆਮਪਤੀ ਦੇ ਕਿੰਨੇ ਕੁ ਪੱਖੀ ਨੇ—ਚੰਗਾ ਹੁੰਦਾ ਜੇ ਮੇਰਾ ਬਾਪ ਇਸ ਗੱਲ ਵਿਚ ਨ ਹੁੰਦਾ ਜਾਂ ਮੈਂ ਇਸ ਭੇਦ ਤੋਂ ਅਨਜਾਣੂ ਹੁੰਦਾ ।

ਗੁਲਾਬਰਾਇ:—ਆ ਤੇਰੀ ਸ੍ਵਾਮਨੀ ਜੀ ਕੋਲ ਚਲੀਏ ।

ਊਦੇ ਸਿੰਹੁ:—ਜੇ ਇਹ ਚਿਠੀ ਠੀਕ ਈ ਸਚੀ ਏ, ਤਾਂ ਤੁਹਾਨੂੰ ਬਹੁਤ ਹੁਸ਼ਿਆਰੀ ਨਾਲ ਤੁਰਨਾ ਚਾਹੀਦਾ ਏ।

ਗੁਲਾਬਰਾਇ: -ਸਚ ਜਾਂ ਝੂਠ—ਤੂੰ ਆਪਣਾ ਫ਼ਰਜ਼ ਅਦਾ ਕੀਤਾ ਏ, ਤੈਨੂੰ ਅਜ ਤੋਂ ਤੇਰੇ ਬਾਪ ਦੀ ਥਾਂ ਜਗੀਰ ਦਾ ਮਾਲਕ ਬਣਾਇਆ ਜਾਂਦਾ ਏ—ਤੂੰ ਉਹਨੂੰ ਤਲਾਸ਼ ਕਰ ਤਾਂ ਜੋ ਉਸ ਨੂੰ ਕੀਤੀ ਦਾ ਸਵਾਦ ਚਖਾਇਆ ਜਾਏ।

ਊਦੇ ਸਿੰਹੁ:—( ਇਕਲਵੰਜੇ ) ਜੇ ਕਿਧਰੇ ਲਾਲ ਦੀ ਮਦਦ ਕਰਦਾ ਫੜਾ ਦੇਵਾਂ ਤਾਂ ਕਿਹਾ ਚੰਗਾ ਹੋਵੇ—ਮੈਂ, ਮਹਾਰਾਜ, ਤਾਬੇਦਾਰ ਆਂ, ਭਾਵੇਂ ਇੰਞ ਕਰਨ ਤੋਂ ਜੀ ਝਜਕਦਾ ਈ ਏ ।

ਗੁਲਾਬਰਾਇ:—ਮੈਨੂੰ ਤੇਰੇ ਤੇ ਪੂਰਾ ਵਿਸਵਾਸ ਏ—ਤੂੰ ਕੋਈ ਭਰਮ ਨ ਕਰ, ਮੈਂ ਤੇਰੇ ਪਿਓ ਨਾਲੋਂ ਵਧ ਤੇਰਾ ਬਣ ਵਿਖਾਵਾਂਗਾ ।

# ਝਾਕੀ ਛੇਵੀਂ

[ਪੈਲੀਆਂ ਵਿਚ ਇਕ ਛੋਟੇ ਠੱਟੇ ਦਾ ਇਕ ਕੋਠਾ

(ਰਾਮਸਿੰਹੁ, ਲਾਲ, ਹੀਰਾਜੀ, ਲਹਿਰੀ ਤੇ ਸੁੰਦਰਸਿੰਹੁ ਆਉਂਦੇ ਨੇ)

ਰਾਮਸਿੰਹੁ:—ਮਹਾਰਾਜ, ਐਥੇ ਕੁਝ ਆਰਾਮ ਹੋਵੇਗਾ, ਤੁਸੀਂ ਇਥੇ ਰਤਾ ਠਹਿਰੋ ਮੈਂ ਕੋਈ ਹੋਰ ਬੀ ਸੁਖ ਦਾ ਸਾਮਾਨ ਕਰਨਾਂ ਆਂ, ਛੇਤੀ ਈ ਪਰਤ ਆਉਂਨਾ ਆਂ।

ਹੀਰਾ ਜੀ:—ਰਬ ਤੇਰਾ ਭਲਾ ਕਰੇ—ਵਿਚਾਰੇ ਬਾਦਸ਼ਾਹ ਦੀ ਹੋਸ਼ ਤਾਂ ਟਿਕਾਣੇ ਨਹੀਂ ਸੂ ਰਹੀ। (ਰਾਮਸਿੰਹੁ ਜਾਂਦਾ ਏ)

ਸੁੰਦਰ ਸਿੰਹੁ:—ਈਚਕ, ਬੀਚਕ, ਲਊਆ ਲਾਟੂ, ਚੰਨਣ ਘਾਟੂ, ਚੰਨਣ ਦੇ ਗਲ ਬਧੀ ਡੋਰ, ਕੌਣ ਕੁ ਮੁਟੀਆ ਕੌਣਕੁ ਚੋਰ—ਹਾ ਲਹਿਰੀ ਆਈਓਈ ਆਈਓਈ—ਡੈਣ ਡੈਣ।

ਲਹਿਰੀ:—ਚਾਚਾ, ਭਲਾ ਦਸ ਖਾਂ ਸੁਦਾਈ ਸਰਦਾਰ ਹੁੰਦੇ ਨੇ ਕਿ ਕਿਸਾਨ ?

ਲਾਲ:—ਬਾਦਸ਼ਾਹ, ਬਾਦਸ਼ਾਹ।

ਲਹਿਰੀ:—ਊਂਹ—ਸੁਦਾਈ ਓਹ ਜੇਹੜਾ ਆਪ ਸਰਦਾਰ ਹੋਵੇ ਤੇ ਪਿਓ ਨੂੰ ਮੁਜੇਰਾ ਬਣਾਈ ਰਖੇ।

ਲਾਲ:—ਹਾ—ਲਾਲ ਭਖਦੀਆਂ ਸੀਖਾਂ—ਸੂੰ ੨ ਕਰਨ ਉਨ੍ਹਾਂ ਦੇ ਲਹੂ ਵਿਚ—ਆਹਾ ਹਾ ਹਾ।

ਸੁੰਦਰ ਸਿੰਹੁ:—(ਇਕੋ ਵੇਰ) ਹਾਏ—ਚਕ ਮਾਰ ਲਿਆ-ਭੂਤ ਭੂਤ।

ਲਹਿਰੀ:—ਸੁਦਾਈ ਉਹ—ਜੋ ਇਤਬਾਰ ਕਰੇ ਬਘਿਆੜ ਦੀ ਰਖਵਾਲੀ ਤੇ, ਘੋੜੇ ਦੀ ਸਿਹਤ ਤੇ, ਅੰਞਾਣੇ ਦੇ ਪਿਆਰ ਤੇ, ਲੁੱਚੀ ਦੀਆਂ ਸਹੁੰਆਂ ਤੇ।

ਲਾਲ:—ਹੂੰ—ਕਰਕੇ ਛਡਾਂਗਾ—ਮੈਂ ਮੁਦਈ ਇਹ ਮੁਜਰਮ ਮੁਜਰਮ (ਸੁੰਦਰ ਸਿੰਘ ਨੂੰ) ਆਈਏ ਸਰਪੈਂਚ ਸਾਹਿਬ ਤੁਸੀਂ ਹੋਏ ਹਾਈ ਕੋਰਟ ਦੇ ਜਜ— (ਲਹਿਰੀ ਨੂੰ) ਤੇ ਤੁਸੀ ਛੋਟੇ ਪੈਂਚ ਜੂਰੀ ਦੇ ਮਿੰਬਰ—ਹੂੰ ਤੁਸੀਂ ਲੂੰਮੜੀਓ—

ਸੁੰਦਰ ਸਿੰਘ:—ਔਹ ਤੱਕ, ਖੜਾ ਤੇ ਵੇਖਦਾ—ਅੰਨ੍ਹੀਏਂ ! ਦੀਹਦਾ ਨਹੀਓਂ ?

ਲਹਿਰੀ:—ਓਹਦੀ ਬੇੜੀ ਨੂੰ ਛੇਕ—ਓਹ ਕਢੇ ਨ ਛੇਤ, ਨ ਆਵੇ ਤੇਰੇ ਕੋਲ—ਗੁੰਗੀਏ ਮੂੰਹੋਂ ਤਾਂ ਬੋਲ—ਨੀ ਗੁੰਗੀਏ—

ਸੁੰਦਰਸਿੰਘ:—ਭੂਤ ਬੋਲਿਆ, ਬੀਘੀ ਟੋਲਿਆ, ਆ ਮਮੋਲਿਆ ਝਾੜ੍ਹਿਆ ਬੋਲਿਆ, ਢਿਡ ਫਰੋਲਿਆ—ਮੰਗੇ ਮਛਲੀ—ਚਿਟੀ ਮਛਲੀ, ਲੰਮੀ ਮਛਲੀ—ਘੂਰਕਨਾ ਏਂ—ਮੇਰੇ ਕੋਲ ਕੀ ਏ—ਕੂ ਨਾਂਹ।

ਹੀਰਾ ਜੀ:—ਸਰਕਾਰ, ਇਸ ਤਰ੍ਹਾਂ ਪਰੇਸ਼ਾਨ ਕਾਸ ਨੂੰ ਖਲੇ ਓ, ਇਥੇ ਗਦੇਲੇ ਤੇ ਲੇਟ ਜਾਓ, ਤੇ ਆਰਾਮ ਕਰ ਲਓ।

ਲਾਲ:—ਮੁਕਦਮਾ ਤਾਂ ਸੁਣ ਲਵਾਂ—ਲਿਆਓ ਗਵਾਹ, ਪੇਸ਼ ਕਰੋ—ਤੁਸੀਂ ਆਪਣੀ ਅਦਾਲਤ ਦੀ ਕੁਰਸੀ ਲਓ ਨਾਂਹ— ਇਹ ਪੈਂਚ ਵੀ ਤੁਹਾਡੇ ਨਾਲ ਬੈਠੇਗਾ—(ਹੀਰਾ ਜੀ ਨੂੰ) ਤੁਸੀ ਵੀ ਜੂਰੀ ਦੇ ਮਿੰਬਰ ਸਹੀ, ਸਭ ਬੈਠ ਜਾਓ।

ਸੁੰਦਰ ਸਿੰਹੁ:—ਅਛਾ—ਸਚੋ ਸਚ ਇਨਸਾਫ ਹੋਏਗਾ-
ਚਲੋ ਪੇਸ਼ ਕਰੋ ਪਹਿਲਾਂ ਐਸ ਲੂੰਮੜੀ ਨੂੰ।

ਲਾਲ:—ਹਾਂ,ਹਾਂ, ਪਹਿਲਾ ਮੁਲਜ਼ਮ ਇਹੋ ਏ- ਗੋਂਦੀ-
ਸਰਕਾਰ, ਮੈਂ ਹਜ਼ੂਰ ਦੀ ਅਦਾਲਤ ਵਿਚ ਸਹੁੰ ਖਾਕੇ ਅਰਜ਼
ਕਰਨਾਂ ਆਂ ਜੋ ਇਸ ਨੇ ਆਪਣੇ ਬੁਢੇ ਬਾਪ ਬਾਦਸ਼ਾਹ ਨੂੰ
ਠੱਡੇ ਮਾਰ ਕੇ ਘਰੋਂ ਬਾਹਰ ਕਢ ਦਿਤਾ।

ਲਹਿਰੀ:—ਐਧਰ ਆ ਖਾਂ ਸ੍ਯਾਣੀਏ--ਤੇਰਾ ਨਾਂ
ਗੋਂਦੀ ਈ ਏ ?

ਲਾਲ:—ਤੇ ਮੈਂ ਕੋਈ ਝੂਠ ਆਖਿਆ ਏ ?

ਲਹਿਰੀ:—ਹੈਂ ? ਰਹਿਮ ਦੀ ਦਰਖਾਸਤ--ਮੈਂ ਤਾਂ ਤੈਨੂੰ
ਮੂੜ੍ਹਾ ਈ ਸਮਝਦਾ ਸਾਂ।

ਲਾਲ:—ਤੇ ਇਹ ਦੂਜਾ ਮੁਲਜ਼ਮ ਏ, ਇਸ ਦਾ
ਸੜਿਆ ਹੋਇਆ ਮੱਥਾ ਈ ਦਸਦਾ ਏ ਜੋ ਇਸਦੇ ਦਿਲ ਕੀ
ਏ--ਠਹਿਰੋ—ਠਹਿਰੋ--ਹੈਂ ! ਇਹ ਇਨਸਾਫ ਏ ? ਭਰੀ
ਅਦਾਲਤ ਵਿਚ ਵਢੀ-ਹੋ-ਤੁਸੀਂ ਏਹਨੂੰ ਛਡ ਕਿਉਂ ਦਿਤਾਏ?

ਸੁੰਦਰ ਸਿੰਹੁ:—ਹੋਸ਼ ਕੈਮ ਹੈ ?

ਹੀਰਾਜੀ:—ਓਹੋ--ਮਹਾਰਾਜ--ਸਬਰ ਤੋਂ ਕੰਮ ਲਓ, ਕੀ
ਹੋ ਗਿਆ ਜੇ ?

ਸੁੰਦਰ ਸਿੰਹੁ:---(ਇਕਲਵੰਜੇ) ਓਹੋ--ਵਿਚਾਰੇ ਦਾ ਕੀ ਹਾਲ
ਏ ? ਇਹ ਹੰਝੂ ਮੇਰਾ ਪੜਦਾ ਫਾਸ਼ ਕਰ ਦੇਣਗੇ।

ਲਾਲ:—ਹੈਂ ! ਇਹ ਸਭ ਕੁਤੀਆਂ ਕੁਤੇ ਮੈਨੂੰ
ਭਉਂਕਦੇ ਨੇ ?

ਸੁੰਦਰ ਸਿੰਘ:---ਖਲੋਵੋ,ਤੁਹਾਡੀ ਜੜ ਜਾਏ—ਹੈਤ—ਨਿਕਲ ਜਾਓ ਕੁਤਿਓ--ਸੀ—ਪਾਲਾ ਡੀ ਡ ਡ ਡ ਵਿਚਾਰਾ ਬੀਘੀ ਭੁਖਾ ਮਰ ਗਿਆ।

ਲਾਲ:—ਅਛਾ ਤਾਂ ਹੁਣ ਰਾਧਾਂ ਨੂੰ ਚੀਰ ਕੇ ਵੇਖੋ ਕਿ ਉਸਦਾ ਦਿਲ ਕਾਹਦਾ ਬਣਿਆ ਹੋਇਆ ਏ? ਕੀ ਕੁਦਰਤ ਵਿਚ ਈ ਕੋਈ ਫੇਰ ਏ, ਜੋ ਏਹ ਪਥਰ ਦਿਲ ਜੰਮਣ ਲਗ ਗਏ ਨੇ? ਵਾਹ ਜੀ ਵਾਹ—ਠੀਕ ਏ, ਮੈਂ ਤੁਹਾਨੂੰ ਵੀ ਆਪਣੇ ਸੌ ਸਰਦਾਰਾਂ ਵਿਚ ਭਰਤੀ ਕਰਨਾ ਆਂ-ਪਰ ਇਕ ਗੱਲ ਏ, ਮੈਨੂੰ ਤੁਹਾਡੀ ਪੁਸ਼ਾਕ ਪਸੰਦ ਨਹੀਂ—ਭਾਵੇਂ ਇਹ ਈਰਾਨੀ ਫ਼ੈਸ਼ਨ ਈ ਏ, ਪਰ ਮੈਨੂੰ ਪਸੰਦ ਨਹੀਂ। (ਸੁੰਦਰ ਸਿੰਘ ਨੂੰ)

ਹੀਰਾਜੀ:—ਮਹਾਰਾਜ! ਮੇਰੀ ਸੁਣੋ ਤੇ ਇਥੇ ਝਟ ਆਰਾਮ ਕਰ ਲਓ।

ਲਾਲ:—ਬਹੁਤ ਅਛਾ—ਸ਼ੋਰ ਨ ਕਰੋ, ਸਾਨੂੰ ਸਉਣ ਦਿਓ, ਹਾਂ, ਪਰਦਾ ਸੁਟ ਦਿਓ—ਖਾਣਾ ਸਵੇਰੇ ਖਾਇਆ ਜਾਏਗਾ। (ਸਉਂਦੇ ਨੇ)

ਲਹਿਗੀ:—ਤੇ ਮੈਂ ਦੁਪਹਿਰੇ ਈ ਸਉਂਦਾ ਆਂ।

[ ਰਾਮ ਸਿੰਘ ਆਉਂਦਾ ਏ ]

ਰਾਮ ਸਿੰਘ:—ਬਾਦਸ਼ਾਹ ਕਿਥੇ ਏ, ਜ਼੍ਵਾਨਾ? ਐਧਰ ਆ ਖਾਂ ਰਤਾ!

ਹੀਰਾ ਜੀ;—ਬਾਦਸ਼ਾਹ ਐਥੇ ਈ ਏ—ਪਰ ਓਹਨੂੰ

ਬੁਲਾਉਣ ਵਾਲੀ ਕੋਈ ਵਾਹ ਨਹੀਂ, ਉਸਦੀ ਹੋਸ਼
ਠਿਕਾਣੇ ਨਹੀਂ ।

ਰਾਮਸਿੰਘ:—ਮਿਤਰਾ, ਗੱਲ ਇਹ ਹੈ ਕਿ ਬਾਦਸ਼ਾਹ ਦੀ ਜ਼ਿੰਦਗੀ ਖ਼ਤਰੇ ਵਿਚ ਹੈ, ਮੈਂ ਉਸ ਦੇ ਕਤਲ ਕੀਤੇ ਜਾਣ ਦੀ ਖਬਰ ਸੁਣ ਆਇਆ ਆਂ—ਬਾਹਰ ਪਾਲਕੀ ਤਿਆਰ ਏ—ਇਸ ਨੂੰ ਪਾਲਕੀ 'ਚਿ ਬਿਠਾ ਕੁਸ਼ਾਲਾ ਨੂੰ ਲੈ ਜਾਓ, ਉਥੇ ਤੁਹਾਨੂੰ ਹਰ ਤਰ੍ਹਾਂ ਦੀ ਮਦਦ ਮਿਲ ਜਾਵੇਗੀ—ਹੁਣ ਦੇਰ ਬਿਲਕੁਲ ਨ ਲਾਓ, ਜੇ ਅੱਧ ਘੰਟਾ ਵੀ ਲਗ ਗਿਆ ਤਾਂ ਬਾਦਸ਼ਾਹ ਸਣੇ ਤੇਰੇ ਤੇ ਤੇਰੇ ਸਾਥੀਆਂ ਦੇ ਕਤਲ ਕਰ ਦਿਤਾ ਜਾਵੇਗਾ, ਝਟ ਪਟ ਕਰੋ ।

ਹੀਰਾ ਜੀ:—ਵਿਚਾਰਾ ਇਤਨੇ ਕਸ਼ਟ 'ਚੋਂ ਲੰਘ ਹੁਣੇ ਪਲ ਕੁ ਸੁੱਤਾ ਸੀ, ਸ਼ਾਇਦ ਇਹ ਨੀਂਦਰ ਇਸਦੀ ਹੋਸ਼ ਨੂੰ ਟਿਕਾਣੇ ਲੈ ਆਉਂਦੀ, ਪਰ ਹੁਣ ਕੋਈ ਚਾਰਾ ਨਹੀਂ—ਆਓ ਲਹਿਰੀ ਜੀ, ਬਾਦਸ਼ਾਹ ਨੂੰ ਪਾਲਕੀ ਤਕ ਲੈ ਚਲੀਏ ।

ਰਾਮ ਸਿੰਘ:—ਹਾਂ, ਹਾਂ, ਆਓ, ਜਲਦੀ ਕਰੋ ।

[ ਹੀਰਾਜੀ, ਲਾਲ, ਲਹਿਰੀ, ਰਾਮ ਸਿੰਘ ਗਏ

—:++:—

## ਝਾਕੀ ਸਤਵੀਂ

**ਅਸਥਾਨ**–[ਰਾਮ ਸਿੰਹੁ ਦੇ ਘਰ ਇਕ ਕਮਰਾ]

(ਗੁਲਾਬ ਰਾਇ, ਰਾਧਾਂ, ਗੇਂਦੀ, ਊਦੇ ਸਿੰਹੁ ਤੇ ਨੌਕਰ ਆਉਂਦੇ ਨੇ)

ਗੁਲਾਬ ਰਾਇ:—ਤੁਸੀਂ ਛੇਤੀ ਆਪਣੇ ਸ੍ਵਾਮੀ ਕੌਰਜੀ ਪਾਸ ਜਾਓ ਤੇ ਉਨ੍ਹਾਂ ਨੂੰ ਇਹ ਚਿਠੀ ਦਸੋ, ਸਿਆਮਪਤੀ ਦੇ ਲਸ਼ਕਰ ਆਪਣੇ ਦੇਸ ਵਿਚ ਉਤਰੇ ਹੋਏ ਨੇ–ਤੇ ਤੁਸੀਂ ਦੋ ਚਾਰ ਜਣੇ ਜਾਕੇ ਬਦਮਾਸ਼ ਰਾਮ ਸਿੰਹੁ ਨੂੰ ਸਾਡੇ ਪਾਸ ਪਕੜ ਲਿਆਓ।

[ਕਈ ਨੌਕਰ ਜਾਂਦੇ ਨੇ]

ਰਾਧਾਂ;—ਉਸ ਨੂੰ ਐਸੇ ਪਲ ਫਾਹੇ ਦੇ ਦਿਓ।

ਗੇਂਦੀ:—ਉਹਦੀਆਂ ਅੱਖਾਂ ਕਢ ਦਿਓ।

ਗੁਲਾਬ ਰਾਇ:—ਏਸ ਗੱਲ ਨੂੰ ਤੁਸੀ ਮੇਰੇ ਤੇ ਰਹਿਣ ਦਿਓ–ਊਦੇਸਿੰਹੁ! ਤੂੰ ਵੀ ਭੈਣ ਗੇਂਦੀ ਨਾਲ ਜਾਹ, ਇਹ ਗੱਲ ਚੰਗੀ ਨਹੀਂ ਜੋ ਤੂੰ ਆਪਣੀ ਅਖੀਂ ਆਪਣੇ ਵਤਨਘਾਤੀ ਪਿਓ ਨੂੰ ਮਰੀਂਦਾ ਵੇਖੇਂ–ਤੇ ਨਾਲੇ ਤੂੰ ਵੀ ਕੌਰਜੀ ਨੂੰ ਭਾਰੀ ਤਿਆਰੀ ਕਰਨ ਲਈ ਕਹੀਂ, ਅਸੀਂ ਵੀ ਬੜੀ ਤਿਆਰੀ ਕਰਾਂਗੇ–ਹੋਰ ਗੱਲ ਬਾਤ ਦੂਤਾਂ ਰਾਹੀਂ ਹੋਵੇਗੀ, ਹੁਣ ਤੁਸੀਂ ਜਾਓ, ਦੇਰ ਬਿਲਕੁਲ ਨ ਕਰੋ–

[ਗੀਡਾ ਆ ਜਾਂਦਾ ਏ]

ਕਿਉਂ ? ਬਾਦਸ਼ਾਹ ਕਿਥੇ ਏ ?

ਗੰਡਾ:—ਮਹਾਰਾਜ ! ਸਰਦਾਰ ਰਾਮਸਿੰਹੁ ਨੇ ਉਹਨੂੰ ਭੇਜ ਦਿਤਾ ਏ, ਉਸਦੇ ਪੈਂਤੀ ਛੱਤੀ ਕੁ ਸਾਥੀ ਉਸਨੂੰ ਇਥੇ ਹੀ ਮਿਲ ਗਏ ਸੀ ਅਰ ਰਾਮ ਸਿੰਹੁ ਦੇ ਹੋਰ ਕਈ ਨੌਕਰਾਂ ਨੂੰ ਨਾਲ ਲਏ ਓਹ ਸਾਰੇ ਕੁਸ਼ਾਲਾ ਨੂੰ ਗਏ ਨੇ, ਉਥੇ ਉਨ੍ਹਾਂ ਨੂੰ ਪੂਰੀ ਮਦਦ ਮਿਲਣ ਦੀ ਆਸ ਏ ।

ਗੁਲਾਬ ਰਾਇ;—ਅਛਾ ਤੂੰ ਆਪਣੀ ਸੁਆਮਣੀ ਜੀ ਲਈ ਘੋੜੇ ਤਿਆਰ ਕਰ ।

ਗੇਂਦੀ—ਤਾਂ ਅਸੀਂ ਹੁਣ ਚਲਦੇ ਆਂ ।

[ ਗੇਂਦੀ ਤੇ ਊਦੇ ਸਿੰਹੁ ਜਾਂਦੇ ਨੇ ]

ਗੁਲਾਬਰਾਇ:—ਜਾਓ, ਉਸ ਬੇਈਮਾਨ ਦੀਆਂ ਮੁਸ਼ਕਾਂ ਕੱਸ ਕੇ ਸਾਡੇ ਪੇਸ਼ ਕਰੋ । ( ਹੋਰ ਨੌਕਰ ਜਾਂਦੇ ਨੇ

ਉਸਨੂੰ ਫਾਹੇ ਲਾਣ ਨੂੰ ਕੋਈ ਅਦਾਲਤੀ ਕਾਰਰਵਾਈ ਕਰਨੀ ਹੀ ਪਏਗੀ, ਪਰ ਗੁਸੇ ਵਿਚ ਆਦਮੀ ਕੀ ਕੁਝ ਨਹੀਂ ਕਰਦਾ, ਗੁਸੇ ਵਿਚ ਮੇਰਾ ਕੀ ਦੋਸ਼ ? ਔਹ ਕਉਣ ਆਉਂਦਾ ਏ ? ਨਮਕਹਰਾਮ—ਗ਼ਦਾਰ !

[ ਨੌਕਰ ਰਾਮ ਸਿੰਹੁ ਨੂੰ ਫੜੀ ਆਉਂਦੇ ਨੇ ]

ਰਾਧਾਂ:—ਹਾਂ,ਇਹ ਓਹ ਈ ਅਕ੍ਰਿਤਘਨ ਛਲੀਆ ਏ ।

ਗੁਲਾਬ ਰਾਇ:—ਬੰਨ੍ਹ ਦਿਓ ਇਸ ਬੇਈਮਾਨ ਦੀਆਂ ਬਾਹਾਂ ।

ਰਾਮ ਸਿੰਹੁ:—ਰਾਇ ਜੀ। ਇਸਦਾ ਕੀ ਮਤਲਬ? ਮੇਰੇ ਘਰ ਈ ਪਰਾਹੁਣੇ ਤੇ ਮੇਰੀਆਂ ਬਾਹਾਂ ਬੰਨ੍ਹਵਾਂਦੇ ਓ--ਹਟ ਜਾਓ ਪਿਛੇ ।

ਗੁਲਾਬ ਰਾਇ:—ਓਇ ਸੁਣਦੇ ਨਹੀਂ ? ਬੰਨ੍ਹ ਦਿਓ।

(ਨੌਕਰ ਬੰਨ੍ਹਦੇ ਨੇ)

ਰਾਧਾਂ:—ਜੂਠ ਕਿਸੇ ਥਾਂ ਦੀ--ਨਮਕਹਰਾਮ--ਗ਼ਦਾਰ।

ਰਾਮ ਸਿੰਹੁ;—ਜ਼ਾਲਮ ਔਰਤ, ਮੈਂ ਗ਼ਦਾਰ ਨਹੀਂ ਹਾਂ।

ਗੁਲਾਬ ਰਾਇ:—ਐਥੇ ਬੰਨ੍ਹ ਦਿਹੋ ਸੂ—ਬਦਮਾਸ਼ ਤੈਨੂੰ ਦਸਨਾਂ ਆਂ।

[ਰਾਧਾਂ ਰਾਮਸਿੰਹੁ ਦੀ ਦਾੜ੍ਹੀ ਪੁਟਦੀ ਏ]

ਰਾਮ ਸਿੰਹੁ:—ਹਾਏ ਬਾਹੁੜੀ ਰਬਾ—ਮੇਰੀ ਬੁਢੇ ਦੀ ਦਾੜ੍ਹੀ ਖੋਂਹਦੀ ਏ।

ਰਾਧਾਂ:—ਆਹ ਉਮਰ ਤੇ ਇਤਨੀ ਬੇਫਾਈ?

ਰਾਮ ਸਿੰਹੁ:—ਬੇਹਯਾ—ਮੇਰੀ ਦਾੜ੍ਹੀ ਖੋਹ ਸੁਟੀਊ—ਇਹ ਇਕ ੨ ਵਾਲ ਜ਼ਿੰਦਾ ਹੋ ਤੈਥੋਂ ਬਦਲੇ ਲਏਗਾ—ਮੇਰੀ ਖਾਤਰ ਕੀਤੀ ਦਾ ਇਹ ਫਲ ਦਿਤਾ ਈ ?

ਗੁਲਾਬ ਰਾਇ:—ਬਸ ੨, ਬਕ ਨਾਂ—ਪਿਓ ਸਿਆਮਪਤੀ ਤੋਂ ਕੇਹੜੀਆਂ ਚਿਠੀਆਂ ਮੰਗਵਾਈਆਂ ਈ ?

ਰਾਧਾਂ:—ਠੀਕ ੨ ਦਸ ਦੇਹ—ਸਾਨੂੰ ਸਭ ਪਤੇ ਨੇ।

ਗੁਲਾਬ ਰਾਇ:—ਹਾਂ, ਤੇ ਬਾਗ਼ੀਆਂ ਨਾਲ ਕੀ ਮਨਸੂਬੇ ਪਕਾਏ ਨੀ ?

ਰਾਧਾਂ:—ਸੁਦਾਈ ਬਾਦਸ਼ਾਹ ਨੂੰ ਕੇਹੜੇ ਪਿਓ ਨਾਲ
ਟੋਰਿਆ ਈ—ਜਲਦੀ ਬੋਲ ?

ਰਾਮ ਸਿੰਹ:—ਮੈਂ ਤਾਂ ਨ ਕੋਈ ਚਿਠੀਆਂ ਮੰਗਵਾਈਆਂ
ਨੇ ਤੇ ਨ ਮਨਸੂਬੇ ਪਕਾਏ ਨੇ—ਇਹ ਤਾਂ ਇਕ ਬੇ.ਗਰਜ਼ ਜੇਹੇ
ਆਦਮੀ ਦੀ ਅਨਮਾਣੋ ਲਿਖੀ ਹੋਈ ਚਿੱਠੀ ਸੀ।

ਗੁਲਾਬਰਾਇ:—ਹੈਂ ? ਮਕਰ ਧੋਖਾ !

ਰਾਧਾਂ:—ਝੂਠ—ਫਰੇਬ !

ਗੁਲਾਬਰਾਇ:—ਤੇ ਬਾਦਸ਼ਾਹ ਨੂੰ ਕਿਧਰ ਟੋਰਿਆ ਈ?

ਰਾਮਸਿੰਹੁ:—ਕੁਸ਼ਾਲਾ ਨੂੰ।

ਰਾਧਾਂ:—ਕੁਸ਼ਾਲਾ ਨੂੰ ਕਿਉਂ ? ਤੈਨੂੰ ਸਾਡੀ ਆਖੀ
ਭੁਲ ਗਈ ਸੀ ?

ਗੁਲਾਬਰਾਇ:—ਹਾਂ, ਹਾਂ, ਕੁਸ਼ਾਲਾ ਨੂੰ ਕਿਉਂ ? ਪਹਿਲੋਂ
ਇਸ ਗੱਲ ਦਾ ਜਵਾਬ ਦੇਹ।

ਰਾਮ ਸਿੰਹੁ:—ਫਾਬੀ ਨੂੰ ਫਟਕਨ ਕੇਹਾ।

ਰਾਧਾਂ:—ਆਹੋ ੨, ਕੁਸ਼ਾਲਾ ਨੂੰ ਕਿਉਂ ?

ਰਾਮਸਿੰਹੁ:—ਲੈ ਸੁਣ—ਕੁਸ਼ਾਲਾ ਨੂੰ ਏਸ ਲਈ, ਜੋ ਤੇਰੇ
ਵਿਹੁ ਭਰੇ ਪੋਟੇ ਵਿਚਾਰੇ ਦੀਆਂ ਅੱਖਾਂ ਨ ਨੋਚਨ ਤੇ ਤੇਰੀ
ਵਢਖਾਣੀ ਭੈਣ ਦੇ ਬਿੱਲੀ ਦੇ ਪੌਂਚੇ ਉਸ ਦੁਧੀਂ ਨਹਾਤੇ
ਮਾਸ ਨੂੰ ਨ ਚੂੰਡਨ—ਤੁਹਾਨੂੰ ਸ਼ਰਮ ਵੀ ਨ ਆਈ ਜੋ ਇਸ
ਕਾਲੀ ਬੋਲੀ ਰਾਤ ਨੂੰ ਤੁਸੀਂ ਸੱਕੇ ਪਿਓ ਨੂੰ ਘਰੋਂ ਤਰਾਹਿਆ।
ਇਸ ਕਟਕਦੀ ਹਨੇਰੀ ਤੇ ਤੁਫਾਨ ਕਿ ਸਮੁੰਦਰ ਦੀਆਂ

ਲਹਿਰਾਂ ਉਠ ਕੇ ਚੰਦ ਤੇ ਤਾਰਿਆਂ ਦੀ ਲਾਟ ਨੂੰ ਬੁਝਾ ਦੇਣ ਤੇ ਜੇ ਉਸ ਵੇਲੇ ਤੁਹਾਡੇ ਬੂਹੇ ਤੇ ਆਕੇ ਬਘਿਆੜ ਵੀ ਸਿਰ ਲੁਕਾਉਣ ਦੀ ਕਰਦੇ ਤਾਂ ਤੁਸੀਂ ਸਾਰੇ ਡਰ ਡੁਕਰ ਛਿਕੇ ਧਰ ਉਨ੍ਹਾਂ ਨੂੰ ਆਪਣੇ ਬੂਹੇ ਖੋਲ੍ਹ ਦੇਂਦੀਆਂ—ਪਰ ਉਸ ਵੇਲੇ ਤੁਹਾਡਾ ਬੁੱਢਾ ਪਿਓ ਨੰਗੇ ਧੜ ਤੇ ਸਿਰ ਮਾਰਿਆ ੨ ਫਿਰਦਾ ਰਿਹਾ—ਰਬ ਕਰੇ ਅਜੇਹੀ ਉਲਾਦ ਨੂੰ ਕੀੜੇ ਪੈ ਲੁਛਦੀ ਵੇਖਾਂ।

ਗੁਲਾਬਰਾਇ:—ਖਲੋ ਤੈਨੂੰ ਵਿਖਾਵਾਂ—ਹੁਣੇ ਤੇਰੀਆਂ ਅਖਾਂ ਕਢਨਾਂ ਆਂ—

(ਨੌਕਰ ਰਾਮਸਿੰਹੁ ਨੂੰ ਲਿਟਾਉਂਦੇ ਨੇ ਤੇ ਗੁਲਾਬ ਰਾਇ ਉਸਦੀ ਇਕ ਅਖ ਕਢ ਦੇਂਦਾ ਏ ਤੇ ਉਪਰ ਪੈਰ ਰਖ ਦੇਂਦਾ ਏ)

ਰਾਮਸਿੰਹੁ:—ਹਾਇ—ਹਨੇਰ—ਜ਼ੁਲਮ—ਕੋਈ ਨਹੀਂ ਬਾਹੁੜਦਾ? ਸਾਰਿਆਂ ਬੁਢੇ ਹੋਣਾ ਏ, ਓਇ ਕੋਈ ਬਾਹੁੜੋ।

ਰਾਧਾਂ:—ਇਕ ਦੂਜੀ ਨੂੰ ਮਖੌਲ ਕਰੇਗੀ, ਦੋਵੇਂ ਕਢੋ ਸੂ।

ਗੁਲਾਬਰਾਇ:—ਹੂੰ, ਲੁਛਦੀ ਵੇਖੇਂ—

ਇਕ ਨੌਕਰ:—ਬਸ, ਮਹਾਰਾਜ, ਮੈਂ ਅਜੇ ਬੱਚਾ ਸਾਂ ਜਦ ਤੋਂ ਤੁਹਾਡੀ ਸੇਵਾ ਵਿਚ ਰਿਹਾ ਆਂ, ਪਰ ਮੇਰੀ ਸਭ ਤੋਂ ਵਡੀ ਸੇਵਾ ਇਹੋ ਏ ਜੋ ਮੈਂ ਤੁਹਾਨੂੰ ਹਟਕਨਾ ਆਂ ਕਿ ਇਨ੍ਹਾਂ ਨੂੰ ਹੋਰ ਤੰਗ ਨ ਕਰੋ।

ਰਾਧਾਂ:—ਕੁਤਿਆ, ਤੂੰ ਕਿਉਂ ਭਉਂਕਦਾ ਏਂ?

ਨੌਕਰ:—ਹਾਇ, ਤੇਰੀ ਦਾੜ੍ਹੀ ਨਹੀਂ, ਨਹੀਂ ਤਾਂ ਹਿਲਾ ਕੇ ਦਸਦਾ, ਮੈਂ ਭਉਂਕਦਾ ਆਂ ਕਿ—

ਗੁਲਾਬਰਾਇ:—ਬਦਮਾਸ਼।

[ਤਲਵਾਰ ਖਿਚਦਾ ਤੇ ਹਮਲਾ ਕਰਦਾ ਏ

ਨੌਕਰ:—ਬਹੁਤ ਅੱਛਾ, ਆਓ—ਗੁਸੇ ਦਾ ਕੀ ਦਾਰੂ ਏ

[ਨੌਕਰ ਵੀ ਤਲਵਾਰ ਕਢ ਲੈਂਦਾ, ਲੜਦੇ ਨੇ,
ਗੁਲਾਬਰਾਇ ਜ਼ਖਮੀ ਹੁੰਦਾ ਏ]

ਰਾਧਾਂ:—(ਦੂਜੇ ਨੌਕਰ ਨੂੰ)ਆਪਣੀ ਤਲਵਾਰ ਦੇਈਂ ਜ਼ਰਾ-
ਇਹ ਕਮੀਨਾ ਇਉਂ ਖੜਾ ਹੋ ਜਾਏ ?

[ਤਲਵਾਰ ਧਰੂਹ ਲੈਂਦੀ ਏ ਤੇ ਪਿਛੋਂ ਦੀ ਨੌਕਰ
ਜ਼ਖਮੀ ਕਰਦੀ ਏ]

ਨੌਕਰ:—ਓਹੋ—ਮੈਂ ਮਰ ਗਿਆ, ਸਰਦਾਰ ਰਾਮਸਿੰ
ਤੁਸਾਂ ਹੁਣੇ ਈ ਵੇਖ ਲਿਆ ਏ, ਏਨੀ ਈ ਸਹੀ (ਮਰਜਾਂਦਾ ਏ

ਗੁਲਾਬਰਾਇ:—ਖਲੋ ਤੈਨੂੰ ਹੋਰ ਵਿਖਾਨਾ ਆਂ,ਹੁਣ ਦਸ?

[ਰਾਮਸਿੰਹੁ ਦੀ ਦੂਜੀ ਅਖ ਕਢ ਭੁਞੇਂ ਪਟਕਾਉਂਦਾ ਏ]

ਰਾਮਸਿੰਹੁ:—ਓਹੋ—ਇਕੋ ਵੇਰ ਈ ਰਾਤ ਪੈ ਗਈ—ਪੁਤਰ
ਊਦੇ ਸਿੰਹੁ, ਕਿਥੇਂ ਏਂ ? ਜੇ ਤੇਰੇ'ਚਿ ਕੋਈ ਅਣਖ ਹੈ ਤਾਂ
ਅਗਲੀਆਂ ਪਿਛਲੀਆਂ ਲਈਂ।

ਰਾਧਾਂ:—ਬਕਦਾ ਏਂ, ਨਮਕ ਹਰਾਮ—ਗ਼ਦਾਰਾ!ਓਹ ਤਾਂ
ਤੈਨੂੰ ਫਿੱਟੇ ਸੂਰ ਦੀ ਅਖੀਂ ਵੇਖਦਾ ਏ, ਉਸੇ ਈ ਤਾਂ ਤੇਰਾ
ਗ਼ਦਾਰਪੁਣਾ ਦੱਸਿਆ ਏ, ਓਹ ਏਨਾ ਕੰਮਲਾ ਨਹੀਂ ਜੋ ਤੇਰੇ
ਜਿਹਾਂ ਤੇ ਤਰਸ ਕਰੇ।

ਰਾਮ ਸਿੰਹੁ:—ਓਹੋ—ਤਾਂ ਮੇਰੀਆਂ ਈ ਬੇਵਕੂਫੀਆਂ ਪਿਛੇ ਵਿਚਾਰਾ ਸੁੰਦਰ ਸਿੰਹੁ ਧੱਕਿਆ ਗਿਆ? ਰਬਾ ਬਖਸ਼ੀਂ, ਉਸ ਬੇਕਸੂਰ ਨੂੰ ਰਖ ਲਈਂ—ਮੇਰੇ ਪਿਛੇ ਨਾਂ—ਉਸਦੇ ਪਿਛੇ ਸਹੀ ।

ਰਧਾਂ:—ਜਾਓ ਇਹਨੂੰ ਬੂਹਿਓਂ ਬਾਹਰ ਕਢ ਆਓ—ਪਹੁੰਚ ਜਾਏ ਇਹ ਵੀ ਕੁਸ਼ਾਲਾ। ਹਾਂ, ਨੱਕ ਨਾਲ ਸੁੰਘੀਂ ਹੁਣ ਰਾਹ ਤੇ ਰਾਹ ਦੇ ਕੰਡੂ—ਸ੍ਵਾਮੀ ਜੀ ! ਤੁਹਾਡਾ ਕੀ ਹਾਲ ਏ ? ਕਿਉਂ, ਇਹ ਮੁਰਝਾਹਟ ਕਿਉਂ ਹੋ ਗਈ ਏ ?

ਗੁਲਾਬਰਾਇ:—ਕੁਝ ਵੱਟ ਜੇਹਾ ਹੋ ਗਿਆ ਏ—ਜਲਦੀ ਚਲੋ ਅੰਦਰ, ਲਹੂ ਦਬਾ ਦਬ ਜਾ ਰਿਹਾ ਏ—ਇਸ ਅੰਨ੍ਹੇ ਬੇਈਮਾਨ ਨੂੰ ਕਢ ਦਿਓ ਤੇ ਇਸ ਬੇਹਯਾ ਨੌਕਰ ਦੀ ਲਾਸ਼ ਨੂੰ ਬਾਹਰ ਅਰੂੜੀ ਤੇ ਸੁਟ ਦਿਓ ।

[ਰਾਧਾਂ ਦੇ ਸਹਾਰੇ ਰਾਏ ਜਾਂਦਾ ਏ—
ਰਾਮ ਸਿੰਹੁ ਦੇ ਹਥ ਖੋਲ੍ਹ ਦਿਤੇ ਜਾਂਦੇ ਨੇ ਤੇ ਬਾਹਰ
ਲਿਜਾਇਆ ਜਾਂਦਾ ਏ ]

ਇਕ ਨੌਕਰ:—ਰਾਇ ਇਸ ਦਾ ਫਲ ਜ਼ਰੂਰ ਭੁਗਤੇਗਾ।

ਦੂਜਾ ਨੌਕਰ:—ਤੇ ਰਾਧਾਂ ਦੀ ਜਿੰਦ ਵੀ ਸੌਖੀ ਨਹੀਂ ਨਿਕਲਦੀ—ਜੇ ਇਸ ਨੂੰ ਕੀਤੀ ਦੀ ਸਜ਼ਾ ਨ ਮਿਲੀ ਤਾਂ ਲੋਕ ਕੀ ਜਾਣੇਗਾ ।

ਪਹਿਲਾ ਨੌਕਰ:—ਵਿਚਾਰੇ ਰਾਮ ਸਿੰਹੁ ਨੂੰ ਇਸਦੇ ਵਡੇ ਪੁਤਰ ਕੋਲ ਪੁਚਾਇਆ ਜਾਏ ਤਾਂ ਠੀਕ ਹੈ—ਭਾਵੇਂ ਓਹ

ਸ਼ਦਾਈ ਬਣਿਆ ਹੋਇਆ ਏ, ਪਰ ਓਹ ਸਭ ਕੁਛ ਜਾਣਦਾ ਏ, ਓਹ ਇਸ ਦੀ ਮਦਦ ਜ਼ਰੂਰ ਕਰੇਗਾ।

ਦੂਜਾ ਨੌਕਰ:—ਤੂੰ ਚਲ—ਮੈਂ ਉਸ ਦੇ ਜ਼ਖਮਾਂ ਤੇ ਰਖਣ ਲਈ ਕੋਈ ਫਾਹਿਆ ਬਣਾ ਲਿਆਵਾਂ—ਰਬ ਰਹਿਮ ਕਰੇ।

(ਦੋਵੇਂ ਅਡੋ ਅਡ ਨਿਕਲ ਜਾਂਦੇ ਨੇ)



# ਨਾਟ ਚੌਥਾ

## ਝਾਕੀ ਪਹਿਲੀ

ਅਸਥਾਨ-(ਬੀਆਬਾਨ)

[ ਸੁੰਦਰ ਸਿੰਹੁ ਆਉਂਦਾ ਏ ]

ਸੁੰਦਰਸਿੰਹੁ:—ਪਰ ਮੂੰਹ ਤੇ ਵਡਿਆਈ ਤੇ ਕੰਢ ਪਿਛੇ ਫਿਟ ੨ ਹੋਣ ਨਾਲੋਂ ਤਾਂ ਚੰਗਾ ਏ, ਮੈਂ ਏਵੇਂ ਈ ਰਹਵਾਂ ਤੇ ਲੋਕੀ ਮੈਨੂੰ ਸੁਦਾਈ ਈ ਸਮਝੀ ਰਖਣ। ਭਾਵੇਂ ਮੈਂ ਗੀਦਾ, ਕੋਹੜਾ, ਕਮੀਨਾ, ਮਲੰਗ ਬਣਿਆ ਹੋਇਆ ਆਂ, ਪਰ ਇਹ ਤਾਂ ਮੌਜ ਏ ਨਾਂ, ਜੋ ਨ ਕਿਸੇ ਦਾ ਡਰ, ਨ ਭਉ—ਤਾਂ ਕੀ ਪਰਵਾਹ ਏ ਏਸ ਅਉਖ ਸਉਖ ਦੀ—ਇਨ੍ਹਾਂ ਨੂੰ ਹੱਸ ਕੇ ਜੱਫੀ ਪਾਈਏ ਤੇ ਦਿਲ ਤੇ ਮੂਲੋਂ ਨ ਲਾਈਏ—ਇਹ ਕੌਣ ਆਉਂਦਾ ਏ ?

[ ਰਾਮ ਸਿੰਹੁ ਨੂੰ ਇਕ ਬੁਢਾ ਉਂਗਲੀ ਲਾਈ ਲਿਆਉਂਦਾ ਏ]

ਇਹ ਤਾਂ ਮੇਰਾ ਈ ਬਾਪ ਏ ਤੇ ਏਹਨੂੰ ਇਹ ਗਰੀਬ ਉਂਗਲ ਲਾਈ ਆਉਂਦਾ ਏ—ਓਹੋ ! ਦੁਨੀਆਂ—ਦੁਖਾਂ ਦੇ ਘਰ! ਤੇਰੇ ਵਿਚੋਂ ਇਹੋ ਈ ਲਭਤ ਏ ?

ਤੇਰੀਆਂ ਸੱਟਾਂ ਬੰਦੇ ਨੂੰ ਮਾਰ ਦੇਂਦੀਆਂ ਨੇ, ਨਹੀਂ ਤਾਂ ਬੰਦਾ ਕਦੀ ਬੁਢਾ ਈ ਨ ਹੋਵੇ।

ਬੁਢਾ:—ਮਹਾਰਾਜ! ਮੈਂ ਪਿਛਲੇ ਅੱਸੀ ਵਰ੍ਹਿਆਂ ਤੋਂ ਤੁਹਾਡਾ ਤੇ ਤੁਹਾਡੇ ਬਾਪ ਦਾ ਮੁਜੇਰਾ ਰਿਹਾ ਆਂ ਤੇ ਤੁਹਾਡਾ ਨਿਮਕ ਖਾਧਾ ਏ।

ਰਾਮ ਸਿੰਹੁ:—ਮਿਤਰਾ! ਛਡ ਦੇਹ ਮੈਨੂੰ ਤੇ ਨਸ ਜਾਹ, ਤੂੰ ਮੇਰਾ ਕੀ ਭਲਾ ਕਰ ਸਕਦਾ ਏਂ, ਮੇਰੇ ਨਾਲ ਹੋਇਆਂ ਉਲਟਾ ਤੇਰਾ ਨੁਕਸਾਨ ਹੋਵੇਗਾ।

ਬੁਢਾ:—ਮਹਾਰਾਜ! ਤੁਹਾਨੂੰ ਰਾਹ ਨਹੀਂ ਦੀਹਦਾ, ਕਿਵੇਂ ਤੁਰੋਗੇ?

ਰਾਮ ਸਿੰਹੁ:—ਤੇ ਜਦੋਂ ਮੈਨੂੰ ਦੀਹਦਾ ਸੀ, ਮੈਂ ਕਿਹੜੇ ਠੁੱਡੇ ਨਹੀਂ ਖਾਧੇ? ਹੁਣ ਨਾਂ ਕੋਈ ਮੇਰਾ ਰਾਹ ਏ ਤੇ ਨ ਮੈਨੂੰ ਅਖਾਂ ਦੀ ਲੋੜ ਏ। ਅਕਸਰ, ਹੁੰਦੇ ਸੁੰਦੇ ਦੁਖੀ ਈ ਰਹੀਦਾ ਏ, ਪਰ ਅਣਹੁੰਦਿਆਂ ਲੋੜ ਆਪੇ ਸਿੱਧਾ ਰਾਹ ਵਿਖਾ ਦੇਂਦੀ ਏ—ਓਹੋ! ਮੇਰੇ ਹੀਰੇ ਪੁਤਰ ਸੁੰਦਰ ਸਿੰਹੁ ਨਾਲ ਕੇਡਾ ਧਰੋਹ ਹੋਇਆ? ਓਹ ਮੁਫਤ ਵਿਚ ਮੇਰੇ ਗੁਸੇ ਦੀ ਭੇਟਾ ਹੋ ਗਿਆ—ਪੁਤਰਾ, ਕਿਵੇਂ ਤੈਨੂੰ ਅਖੀਂ ਵੇਖਾਂ, ਪਰ ਨਹੀਂ, ਜੇ ਕਦੀ ਇਕ ਵੇਰ ਮੈਂ ਤੈਨੂੰ ਛੋਹ ਈ ਲਵਾਂ, ਮੈਂ ਜਾਣਾਂਗਾ ਮੈਂ ਅਖੀਂ ਈ ਵੇਖ ਲਿਆ ਏ।

ਬੁਢਾ:—ਹੈਂ? ਇਹ ਕੌਣ ਏ ਜਾਂਦਾ?

ਸੁੰਦਰ ਸਿੰਘ:—(ਆਪਣੇ ਆਪ ਨਾਲ) ਓ ਮੇਰਿਆ ਰਬਾ— ਕਉਣ ਕਹਿ ਸਕਦਾ ਏ ਦੁਖਾਂ ਦੀ ਹਦ ਹੋ ਗਈ ਏ— ਮੈਂ ਰਾਤ ਦੇ ਵਾ ਤੁਫਾਨ ਨੂੰ ਦੁਖਾਂ ਦਾ ਅਖੀਰ ਸਮਝ ਬੈਠਾ ਸਾਂ, ਪਰ ਹੁਣ ਪਤਾ ਲਗਦਾ ਏ ਦੁਖ ਪਰ੍ਹੇ ਤੋਂ ਪਰ੍ਹੇ ਨੇ, ਦੁਖਾਂ ਦਾ ਕੋਈ ਅੰਤ ਨਹੀਂ।

ਬੁਢਾ:—( ਆਪਣ ਆਪ ਨਾਲ ) ਹੈਂ ? ਇਹ ਤਾਂ ਓਹੋ ਸ਼ੀਘੀ ਈ ਏ ।

ਸੁੰਦਰ ਸਿੰਘ:—(ਆਪਣੇ ਆਪ ਨਾਲ ) ਤੇ ਅਜੇ ਕੇਹੜਾ ਅਖੀਰ ਆ ਗਿਆ ਏ—ਭਾਵੇਂ ਅਸੀਂ--ਕਿੰਨਾਂ ਈ ਪਏ ਆਖੀਏ, ਦੁਖ ਪਰ੍ਹੇ ਤੋਂ ਪਰ੍ਹੇ ਨੇ, ਅਜੇ ਬੇੜੀ ਮੰਝਧਾਰ ਏ ।

ਬੁਢਾ:—ਜ੍ਵਾਨਾਂ ਕਿਧਰ ਜਾਂਦਾ ਏਂ ?

ਰਾਮ ਸਿੰਘ:—ਕੋਈ ਮੰਗਤਾ ਏ ?

ਬੁਢਾ:—ਹਾਂ, ਫਕੀਰ ਈ ਏ, ਪਰ ਸ਼ੁਦਾਈ ਜੇਹਾ ਜਾਪਦਾ ਏ ।

ਰਾਮ ਸਿੰਘ:—ਮੰਗਦਾ ਜੂ ਫਿਰਦਾ ਏ, ਕੁਝ ਹੋਸ਼ ਤਾਂ ਜ਼ਰੂਰ ਹੋਸੂਗੀ, ਐਵੇਂ ਮੰਗ ਕਿੱਦਾਂ ਸਕਦਾ ਏ ? ਰਾਤੀ ਤੁਫ਼ਾਨ ਵੇਲੇ ਮੈਂ ਇਕ ਬੰਦਾ ਇਸੇ ਤਰ੍ਹਾਂ ਦਾ ਸੁਦਾਈ ਜੇਹਾ ਡਿਠਾ ਸੀ, ਐਵੇਂ ਵਿਚਾਰਾ ਨਾਚੀਜ਼ ਜੇਹਾ ਲਗਦਾ ਸੀ—ਉਸ ਵੇਲੇ ਮੈਨੂੰ ਮੇਰਾ ਪੁਤਰ ਸੁੰਦਰ ਸਿੰਘ ਯਾਦ

ਆ ਗਿਆ, ਪਰ ਮੇਰਾ ਦਿਲ ਉਸ ਵਲੋਂ ਤਦੋਂ ਬੜਾ ਦੁਖਿਆ ਹੋਇਆ ਸੀ, ਉਸ ਤੋਂ ਪਿਛੋਂ ਹੋਰ ਵੀ ਕਈ ਗੱਲਾਂ ਸੁਣੀਆਂ ਨੇ—ਪਰ ਸਾਡੀ ਕੀ ਹਸਤੀ ਏ—ਅਸੀਂ ਰਬ ਅਗੇ ਐਓਂ ਆਂ ਜਿਵੇਂ ਸ਼ਰਾਰਤੀ ਮੁੰਡਿਆਂ ਅਗੇ ਕੀੜੇ ਮਕੌੜੇ ਹੁੰਦੇ ਨੇ—ਉਨ੍ਹਾਂ ਨੂੰ ਕੀੜਿਆਂ ਦੇ ਮਾਰਨ ਵਿਚ ਈ ਖੁਸ਼ੀ ਦੀਹਦੀ ਏ।

ਸੁੰਦਰ ਸਿੰਹੁ:—(ਆਪਣੇ ਆਪ ਨਾਲ) ਹੈਂ ? ਇਹ ਕੀ ਹੋ ਗਿਆ ! ਰਾਤੀਂ ਇਹ ਚੰਗੇ ਭਲੇ ਸੀ--ਪਰ ਮੈਂ ਇਨ੍ਹਾਂ ਦੇ ਇਤਨੇ ਦੁਖ ਵਿਚ ਸੁਦਾਈ ਬਣਿਆ ਰਹਵਾਂ ਤੇ ਹਾਸੇ ਠਠੇ ਦੀਆਂ ਈ ਕਰੀ ਜਾਵਾਂ । ਸਹਾਰਾ ਕਿੱਦਾਂ ਹੋਵੇਗਾ (ਉਚੀ) ਰੱਬ ਤੇਰਾ ਭਲਾ ਕਰੇ ।

ਰਾਮ ਸਿੰਹ:—ਕੀ ਇਹ ਬਿਲਕੁਲ ਨੰਗਾ ਏ ?

ਬੁਢਾ:—ਹਾਂ ਜੀ ।

ਰਾਮ ਸਿੰਹੁ:—ਤਾਂ ਸਾਈਂ ਲੋਕਾ--ਤੂੰ ਜਾਹ ਤੇ ਜੇ ਮੇਰੇ ਲਈ ਕਰ ਸਕਨਾ ਏਂ, ਤਾਂ ਇਸ ਦੇ ਤਨ ਕਜਣ ਨੂੰ ਕੋਈ ਭੈੜਾ ਸੁੰਢਾ ਕਪੜਾ ਲਿਆ, ਅਸੀਂ ਐਧਰ ਨੂੰ ਚਲਦੇ ਆਂ ਤੇ ਤੂੰ ਸਾਨੂੰ ਇਕ ਦੋ ਮੀਲਾਂ ਤੇ ਵਗ ਕੇ ਆ ਮਿਲੀਂ, ਮੈਂ ਏਹਨੂੰ ਆਖਦਾ ਆਂ ਮੈਨੂੰ ਰਾਹੇ ਰਾਹ ਲਈ ਚਲੇਗਾ।

ਬੁਢਾ:—ਪਰ ਮਹਾਰਾਜ ! ਇਹ ਤਾਂ ਸ਼ੁਦਾਈ ਏ।

ਰਾਮ ਸਿੰਹੁ:—ਮੇਰੇ ਭਾਗ--ਇਕ ਅੰਨ੍ਹਾ ਤੇ ਦੂਆ ਕਮਲਾ--ਪਰ ਜੇ ਮੇਰੇ ਕਹੇ ਲਗਨਾ ਈ, ਤਾਂ ਇਵੇਂ ਕਰ

ਨਹੀਂ ਤਾਂ ਜਾਹ ਆਪਣੀ ਮਰਜੀ ਪੁਛ, ਮੇਰੇ ਪਾਸੋਂ ਚਲਿਆ ਜਾਹ ।

ਬੁਢਾ:—ਅਛਾ ਜੋ ਕੁਝ ਮੇਰੇ ਕੋਲ ਹੈ ਮੈਂ ਲਿਆਉਨਾ ਆਂ, ਜੋ ਹੋਵੇਗੀ ਵੇਖੀ ਜਾਏਗੀ।

[ਬੁਢਾ ਜਾਂਦਾ ਏ

ਰਾਮਸਿੰਹੁ:—ਓਇ ਨੰਗਾ ਏਂ ?

ਸੁੰਦਰਸਿੰਹੁ:—ਸੀ—ਬੀਘੀ—ਠਰਗਿਆ-[ਆਪਣੇ ਆਪ ਨਾਲ] ਹੁਣ ਸਹਾਰਾ ਨਹੀਂ ਹੋਣਾ, ਪੜਦਾ ਖੁਲ੍ਹ ਜਾਏਗਾ !

ਰਾਮਸਿੰਹੁ:—ਐਧਰ ਆ, ਜਣਿਆ ।

ਸੁੰਦਰਸਿੰਹੁ:---(ਆਪਣੇ ਆਪ ਨਾਲ) ਤੇਰੀਆਂ ਅਖਾਂ ਨੂੰ ਕੀ ਏ ? ਲਹੂ ਵਗਦਾ ਏ ?

ਰਾਮਸਿੰਹੁ:—ਤੈਨੂੰ ਕੁਸ਼ਾਲਾ ਦੇ ਰਾਹ ਦਾ ਪਤਾ ਏ ?

ਸੁੰਦਰਸਿੰਹੁ:---ਹਾਂ ਦੋਹਾਂ ਦਾ—ਪੱਕੀ ਸੜਕ ਤੇ ਡੰਡੀ—ਪਰ ਮੇਰੀ ਹੋਸ਼ ਟਿਕਾਣੇ ਨਹੀਂ ਰਹਿੰਦੀ। ਰਬ ਬੰਦੇ ਨੂੰ ਜਿੰਨਾਂ ਭੂਤਾਂ ਤੋਂ ਬਚਾਏ--ਇਹ ਬੜੇ ਡਾਢੇ--ਮੈਨੂੰ ਪੰਜ ਚੰਮੜੇ ਹੋਏ ਨੇ ਪੰਜ ਕੱਠੇ ਈ--ਪੰਜਉਕੜੀ--ਹੂੰ—ਬਚੀਂ ਬਚੀਂ ਬਚੀਂ..........

ਰਾਮਸਿੰਹੁ:---ਯਾਰਾ, ਆਹ ਲੈ ਮੇਰੀ ਵਾਂਸਲੀ--ਓਹੋ ! ਗਰੀਬੀ ਦਾ ਦੁਖ ਬੁਰਾ—ਰੱਬ ਨੇ ਤੇਰੇ ਤੇ ਵੀ ਦੁਖਾਂ ਦੀ ਹਦ ਕਰ ਦਿਤੀ ਜਾਪਦੀ ਏ—ਹਛਾ ਜੇ ਮੇਰੇ ਦੁਖ ਦੇ ਵਾਰੇ ਤੈਨੂੰ ਪਲ ਸੁਖ ਮਿਲ ਜਾਏ ਤਦ ਵੀ ਵਾਹਵਾ—ਰੱਬਾ ਕਿਹਾ ਸੋਹਣਾ ਨਿਆਂ ਕੀਤਾ ਈ : ਮਾਇਆਂ ਮੱਤਿਆਂ ਤੇ ਪੇਟ ਪਾਲੂਆਂ

ਨਾਲ, ਜੇਹੜੇ ਤੇਰੇ ਫਰਮਾਣਾਂ ਤੇ ਵੀ ਆਪਣੇ ਹੁਕਮ ਚਾੜ੍ਹਦੇ
ਨੇ, ਏਦਾਂ ਈ ਹੋਣੀ ਚਾਹੀਦੀ ਏ, ਓਹ ਆਪ ਇਤਨੇ ਰੱਜੇ
ਹੁੰਦੇ ਨੇ ਕਿ ਭੁਖਿਆਂ ਦੇ ਭੁਖ ਤੇ ਦੁਖ ਉਨ੍ਹਾਂ ਨੂੰ ਪ੍ਰਤੀਤ ਈ
ਨਹੀਂ ਹੁੰਦੇ। ਚੰਗੀ ਗੱਲ ਏਸੇ ਵਿਚ ਏ ਜੋ ਤੇਰੇ ਨਿਆਉਂ ਦੇ
ਜ਼ੋਰ ਓਹ ਵੀ ਵਿਚਾਰੇ ਭੁਖਿਆਂ ਦੇ ਦੁਖ ਨੂੰ ਮਹਸੂਸ ਕਰਨ
ਤੇ ਆਪਣੀ ਦੌਲਤ ਨੂੰ ਵੰਡ ਖਾਣ ਤਾਂ ਜੋ ਸਾਰੇ ਇਕ ਤਕੜੀ
ਤਾਂ ਤੁੱਲਨ—ਹਾਂ, ਜਵਾਨਾ! ਕੁਸ਼ਾਲਾ ਦਾ ਰਾਹ ਪਤਾ ਈ ?

ਸੁੰਦਰਸਿੰਹੁ:—ਹਾਂ ਪਤਾ ਏ।

ਰਾਮਸਿੰਹੁ:—ਓਥੇ ਇਕ ਬੜੀ ਉੱਚੀ ਪਹਾੜੀ ਏ
ਐਨ ਸਮੁੰਦਰ ਦੇ ਕੰਢੇ, ਤੂੰ ਮੈਨੂੰ ਓਸ ਦੀ ਚੋਟੀ ਤੇ
ਪੁਚਾ ਦੇ, ਤਾਂ ਤੈਨੂੰ ਇਕ ਬੜੀ ਵਡਮੁਲੀ ਚੀਜ਼ ਦਿਆਂ,
ਬਸ, ਉਥੋਂ ਅਗੇ ਮੈਨੂੰ ਰਾਹ ਦਸਣ ਦੀ ਲੋੜ ਨਹੀਂ।

ਸੁੰਦਰਸਿੰਹੁ:—ਹਾਂ, ਹਾਂ, ਜ਼ਰੂਰ ਲੈ ਚਲਾਂਗਾ। [ਚਲੇ ਜਾਂਦੇ ਨੇ

## ਝਾਕੀ ਦੂਜੀ

ਅਸਥਾਨ: -[ਕੌਰਜੀ ਦੇ ਘਰ ਦੇ ਬਾਹਰਵਾਰ]

[ਗੇਂਦੀ ਤੇ ਊਦੇ ਸਿੰਹੁ ਆਉਂਦੇ ਨੇ--ਗੰਡਾ ਅਗੌਂ ਦੀ ਆ ਬੰਦਗੀ ਕਰਦਾ ਏ]

ਗੇਂਦੀ:---ਗੰਡਿਆ, ਇਹ ਕੀ ਗੱਲ ਏ? ਸਾਡੇ ਮੇਹਰਬਾਨ
ਸਵਾਮੀ ਹੋਰੀਂ ਸਾਨੂੰ ਅਗੋਂ ਦੀ ਲੈਣ ਵੀ ਨਹੀਂ ਆਏ-
ਓਹ ਕਿਥੇ ਨੇ ?

ਗੰਡਾ:—ਸਵਾਮਨੀ ਜੀ, ਓਹ ਘਰੇ ਨੇ—ਪਰ ਉਨ੍ਹਾਂ

ਵਿਚ ਤਾਂ ਅਜਬ ਤਬਦੀਲੀ ਹੋ ਗਈ ਏ—ਜਦ ਮੈਂ ਉਨ੍ਹਾਂ ਨੂੰ ਦੁਸ਼ਮਨ ਦੀ ਫ਼ੌਜ ਦੀ ਖ਼ਬਰ ਦਸੀ, ਤਾਂ ਉਹ ਮੁਸਕਰਾਏ ਤੇ ਜੋ ਤੁਹਾਡੇ ਆਉਣ ਦੀ ਗਲ ਕੀਤੀ ਤਾਂ ਬੜਾ ਊਲ ਜਲੂਲ ਜਿਹਾ ਉਤਰ ਦਿਤੋ ਨੇ ਤੇ ਜਾਂ ਮੈਂ ਰਾਮ ਸਿੰਹੁ ਦੀ ਗ਼ਦਾਰੀ ਤੇ ਉਸਦੇ ਪੁਤਰ ਦੀ ਵਫ਼ਾਦਾਰੀ ਦੀ ਸੁਣਾਈ ਤਾਂ ਮੈਨੂੰ ਕਹਿਣ ਲਗੇ 'ਤੂੰ ਬੜਾ ਮੂਰਖ ਏਂ, ਤੈਨੂੰ ਸਿੱਧੀ ਡਿੰਗੀ ਵੀ ਨਹੀਂ ਦੀਹਦੀ'—ਮੁਕਦੀ ਗੱਲ; ਜੇਹੜੀ ਗੱਲ ਭੈੜੀ ਏ, ਉਨ੍ਹਾਂ ਨੂੰ ਚੰਗੀ ਲਗਦੀ ਏ ਤੇ ਚੰਗੀ ਭੈੜੀ।

ਗੋਂ ਦੀ:—(ਊਦੇ ਸਿੰਹੁ ਨੂੰ) ਤਾਂ ਤੇਨੂੰ ਇਥੋਂ ਈ ਮੁੜ ਜਾਣਾ ਚਾਹੀਦਾ ਏ—ਇਹ ਮੇਰੇ ਸਵਾਮੀ ਦੀ ਕਾਇਰਤਾ ਏ ਤੇ ਉਹ ਕੁਝ ਕਰਨ ਦਾ ਹੌਂਸਲਾ ਈ ਨਹੀਂ ਰਖਦਾ—ਜਿਥੇ ਉਹਨੂੰ ਜਵਾਬ ਦੇਹੀ ਕਰਨੀ ਪਏ, ਉਸ ਗੱਲ ਦੇ ਉਹ ਲਾਗੇ ਈ ਨਹੀਂ ਲਗਦਾ--ਆਪਣੀ ਰਸਤੇ ਵਾਲੀ ਕੀਤੀ ਗੱਲ ਤੇ ਤੂੰ ਪੱਕਾ ਰਹੀਂ—ਤੂੰ ਵਾਪਸ ਰਾਇ ਜੀ ਪਾਸ ਜਾਹ ਤੇ ਉਨ੍ਹਾਂ ਦੀਆਂ ਫ਼ੌਜਾਂ ਲੈਕੇ ਪਹੁੰਚ, ਮੈਨੂੰ ਬੀ ਆਪ ਹੀ ਮੈਦਾਨ ਜੰਗ ਵਿਚ ਜਾਣਾ ਪਊ, ਕੌਰ ਤਾਂ ਘਰ ਦੀ ਸੂਈ ਸਲਾਈ ਸਾਂਭਣ ਜੋਗਾ ਈ ਏ—ਮੇਰਾ ਇਹ ਨੌਕਰ ਬੜਾ ਨੇਕ ਤੇ ਵਫ਼ਾਦਾਰ ਏ—ਕਿਸੇ ਕਿਸਮ ਦੀ ਚਿਠੀ ਪਤਰ ਭੇਜਣੀ ਹੋਵੇ ਤਾਂ ਇਸੇ ਦੀ ਹਥੀਂ ਹੋਵੇਗਾ—ਤੇ ਜੇ ਤੇਰੇ 'ਚਿ ਕੁਝ ਹਿੰਮਤ ਤੇ ਦਲੇਰੀ ਹੋਈ ਤਾਂ ਛੇਤੀ ਹੀ ਇਸ ਰਾਜ ਭਾਗ ਦਾ ਤੇ ਮੇਰੇ ਸਿਰ ਦਾ ਸਾਈਂ ਬਣੇਗਾ—ਐਹ ਲੈ, ਮੇਰੇ ਵਲੋਂ ਸ੍ਵਯੰਬਰ ਦੀ ਮਾਲਾ ਜਾਣ ਛਡ—

[ਨਿਸ਼ਾਨੀ ਦੇਂਦੀ ਏ

ਊਦੇ ਸਿੰਹੁ:—ਦਿਲ ਜਾਨ ਹਾਜ਼ਰ ।

ਗੇਂਦੀ:—ਹਾਂ, ਮੇਰੇ ਪ੍ਰਾਣਾਂ ਤੋਂ ਪਿਆਰੇ ਸਿਰਤਾਜ ।

[ਊਦੇ ਸਿੰਹੁ ਜਾਂਦਾ ਏ

ਓ—ਬੰਦੇ ਬੰਦੇ 'ਚਿ ਕੇਡਾ ਫ਼ਰਕ ਏ—ਤੇਰੇ ਤੇ ਕੌਣ ਨਹੀਂ ਮਰਦੀ, ਪਰ ਮੈਂ ਲੁੱਟੀ ਗਈ ਇਸ ਉੱਲੂ ਕੌਰ ਦੀ ਹਥੀਂ।

ਗੰਡਾ:—ਸਵਾਮਨੀ ਜੀ—ਔਹ ਤਕੋ ਕੌਰ ਜੀ ਆਉਂਦੇ।

[ਗੰਡਾ ਚਲਾ ਜਾਂਦਾ ਏ

[ਕੌਰ ਜੀ ਆ ਜਾਂਦਾ ਏ

ਗੇਂਦੀ:—ਹੱਛਾ—ਮੇਰੀ ਵੀ ਯਾਦ ਆ ਗਈ ਏ—ਮੈਂ ਵੀ ਕਿਸੇ ਮੁੱਲ ਵਿਚ ਹਾਂ ?

ਕੌਰ ਜੀ:—ਤੂੰ ? ਤੂੰ ਤੇ ਮਿੱਟੀ ਦੇ ਮੁੱਲ ਦੀ ਵੀ ਨਹੀਂ, ਜੇਹੜੀ ਮਿੱਟੀ ਉਡ ੨ ਤੇਰੇ ਮੂੰਹ ਤੇ ਪਈ ਜਾਂਦੀ ਏ—ਮੈਨੂੰ ਤਾਂ ਤੇਰੀ ਤਬ੍ਹਾ ਤੋਂ ਵੀ ਡਰ ਲਗਦਾ ਏ—ਜੇਹੜੀ ਮਿਜ਼ਾਜ ਆਪਣੇ ਅਸਲੇ ਤੋਂ ਈ ਨਫ਼ਰਤ ਕਰਦੀ ਏ; ਉਸ ਦਾ ਕੀ ਇਤਬਾਰ—ਜੇਹੜੀ ਟਾਹਣੀ ਆਪਣੇ ਮੁੱਢ ਨਾਲੋਂ ਤਰੋੜ ਲਏ, ਉਸ ਨੇ ਸੁਕ ਈ ਜਾਣਾ ਏ, ਉਸ ਤੋਂ ਭਲੇ ਦੀ ਕੀ ਉਮੈਦ ?

ਗੇਂਦੀ:—ਬਸ, ਬਸ, ਕਿਉਂ ਬੇਵਕੂਫ਼ੀ ਛਾਣਦੇ ਓ ?

ਕੌਰ ਜੀ:—ਬੇਵਕੂਫ਼ਾਂ ਨੂੰ ਸਭ ਬੇਵਕੂਫ ਈ ਦੀਹਦੇ ਨੇ—ਅਰੂੜੀ ਤੋਂ ਗੰਦਗੀ ਦਾ ਈ ਮੁਸ਼ਕ ਆਉਣਾ ਏ ਨਾਂਹ—ਸ਼ਰਮ ਨਹੀਂਓਂ ਆਉਂਦੀ—ਤੁਸੀਂ ਕੋਈ ਧੀਆਂ ਜੇ—ਬਘਿਆੜੀਆਂ ਵੀ ਐਉਂ ਤਾਂ ਨਹੀਂ ਕਰਦੀਆਂ—ਓਹੋ ! ਬੁਢਾ ਮੇਹਰਬਾਨ ਪਿਓ—ਐਡਾ ਸਾਈਂ ਲੋਕ ਕਿ ਭੁਖੇ ਰਿਛ ਵੀ ਓਹਦੀਆਂ

ਤਲੀਆਂ ਚੱਟਣ—ਤੇ ਤੁਸੀਂ ਓਹਦੇ ਨਾਲ ਇਹ ਕਰ ਵਿਖਾਈ—ਵਿਚਾਰਾ ਮਾਰਿਆ ੨ ਸੁਦਾਈ ਹੋ ਫਿਰਦਾ ਰਿਹਾ—ਇੱਡਾ ਜ਼ੁਲਮ ? ਇੰਨਾ ਕਮੀਨਪੁਣਾ ? ਤੁਹਾਨੂੰ ਰਾਇ ਨੇ ਵੀ ਨ ਹਟਕਿਆ, ਓਹ ਵੀ ਤੁਹਾਡੇ ਨਾਲ ਮਿਲ ਗਿਆ ? ਓਹਨੂੰ ਵੀ ਅੱਧ ਰਾਜ ਭੁਲ ਗਿਆ? ਹੱਛਾ,ਰੱਬ ਤੁਹਾਥੋਂ ਬਦਲੇ ਲਏਗਾ—ਜੇ ਏਸਤਰ੍ਹਾਂ ਬਦਾਂ ਨੂੰ ਬਦੀ ਪਚਣ ਲਗੀ ਤਾਂ ਓਹ ਤਾਂ ਬੰਦਿਆਂ ਨੂੰ ਵੀ ਖਾ ਜਾਣਗੇ—ਤੁਸੀਂ ਤਾਂ ਮੱਛ ਖਾਣੇ ਸੰਸਾਰ ਜੇ।

ਗੇਂਦੀ:—ਚਲ ਚਲ—ਵਡਿਆਈ ਨ ਪਿਆ ਸਾੜ—ਕਾਇਰ ਕਿਸੇ ਥਾਂ ਦਾ—ਤੈਨੂੰ ਤਾਂ ਮੂੰਹੋਂ ਮੂੰਹ ਪੈਂਦੀਆਂ ਰਹਿਣ ਤੇ ਤਾੜ ਤਾੜ ਵਜਣ ਤਾਂ ਦੁਸ਼ਮਨ ਸਜਨ ਦੀ ਪਛਾਣ ਹੁੰਦੀ ਏ—ਆਪਣੇ ਆਪ ਇਜ਼ਤ ਬੇਇਜ਼ਤੀ ਦਾ ਪਤਾ ਈ ਨਹੀਂ ਲਗਦਾ—ਬਦਮਾਸ਼ਾਂ ਨੂੰ ਬਦਮਾਸ਼ੀ ਦਾ ਮੌਕਾ ਈ ਨ ਦਿਤਾ ਚੰਗਾ ਕਿ ਜਿਸ ਵੇਲੇ ਓਹ ਖ਼ਰਾਬੀ ਕਰ ਲੈਣ ਤਾਂ ਪਿਛੋਂ ਹੱਥ ਮਲਣੇ ਚੰਗੇ ? ਪਰ ਮੂਰਖ ਸਗੋਂ ਬਦਮਾਸ਼ਾਂ ਤੇ ਈ ਤਰਸ ਕਰਦੇ ਨੇ ? ਪਰ ਸਮਝ ਜੂ ਏਨੀ ਕੂ ਈ ਹੋਈ, ਕੁਝ ਪਤਾ ਵੀ ਊ ? ਔਹ ਕੁਝ ਲਗਦਾ ਸਿਆਮਪਤੀ ਲਸ਼ਕਰ ਚਾੜ੍ਹ ਲਿਆਇਆ ਈ ਤੇ ਤੇਰੇ ਕੰਨੀ ਜੂੰ ਵੀ ਨਹੀਂ ਸੁਰਕੀ—ਜਿਸ ਵੇਲੇ ਓਹ ਦਾੜ੍ਹੀਓਂ ਆ ਫੜੀਗਾ ਫਿਰ ਪੁਛੀਂ—ਓਹੋ ! ਇਹ ਕਿਉਂ ਇਥੇ ਆ ਗਿਆ ਏ ?

ਕੌਰ ਜੀ:—ਭੂਤਨੀਏਂ—ਆਪਣਾ ਮੂੰਹ ਤਾਂ ਵੇਖ—ਸ਼ੈਤਾਨ ਵੀ ਏਡਾ ਕੋਝਾ ਤੇ ਡਰਾਉਣਾ ਤਾਂ ਨਹੀਂ ਲਗਦਾ, ਜਿੰਨੀ ਇਕ

ਸ਼ੈਤਾਨ ਔਰਤ।

ਗੇਂਦੀ:—ਬੱਲੇ ਵੇ ਦੇਵਤਿਆ ਕੋਈ ਰੀਸ ਏ ?

ਕੌਰ ਜੀ:—ਦੀਹਦੀ ਤਾਂ ਜ਼ੀਵੀਂ ਏਂ, ਪਰ ਇਬਲੀਸ ਦੀ ਧੀ ਏਂ—ਵੇਖੀਂ ਕਿਤੇ ਇਬਲੀਸ ਈ ਬਣ ਜਾਵੀਂ—ਆਪਣੀ ਸ਼ਰਾਫ਼ਤ ਨੂੰ ਵੇਖਣਾ ਹੋਇਆ ਨਹੀਂ ਤਾਂ ਜੀ ਤਾਂ ਆਖਦਾ ਏ ਐਸੇ ਪਲ ਪੋਟਾ ੨ ਕਰ ਦਿਆਂ—ਸ਼ਕਲ ਔਰਤ ਦੀ ਏ, ਹੈਂ ਤਾਂ ਭੇਸ ਵਟਿਆ ਸ਼ੈਤਾਨ !

ਗੇਂਦੀ:—ਹਛਾ ੨--ਹੁਣ ਵੇਖੀ ਜਾਇਗੀ ਬਹਾਦਰੀ।

[ਇਕ ਦੂਤ ਆਉਂਦਾ ਏ

ਕੌਰ ਜੀ:—ਕਿਉਂ ? ਕੀ ਖਬਰ ਏ ?

ਦੂਤ:—ਮੇਰੀ ਸਰਕਾਰ—ਗੁਲਾਬ ਰਾਇ ਜੀ ਨੂੰ ਰਾਮ ਸਿੰਹੁ ਦੀ ਦੂਜੀ ਅੱਖ ਕੱਢਣ ਲਗਿਆਂ ਉਨ੍ਹਾਂ ਦੇ ਨੌਕਰ ਨੇ ਮਾਰ ਦਿਤਾ।

ਕੌਰ ਜੀ:—ਹੈਂ ? ਰਾਮ ਸਿੰਹੁ ਦੀਆਂ ਅੱਖਾਂ ?

ਦੂਤ:—ਹਾਂ—ਰਾਇ ਜੀ ਦੇ ਨਿਜ ਦੇ ਘਰ ਦੇ ਪਾਲੇ ਨੌਕਰ ਹਥੋਂ—ਰਾਇ ਜੀ ਰਾਮ ਸਿੰਹੁ ਦੀਆਂ ਅੱਖਾਂ ਕਢ ਰਹੇ ਸੀ--ਨੌਕਰ ਨੂੰ ਇਹ ਗਲ ਨ ਭਾਈ ਤੇ ਰਾਇ ਜੀ ਦੇ ਉਲਟ ਤਲਵਾਰ ਧੂਹ ਲਈ--ਰਾਇ ਨੂੰ ਗੁੱਸਾ ਆਇਆ ਤੇ ਤਲਵਾਰ ਮਾਰ ਉਹਨੂੰ ਪਾਰ ਬੁਲਾਇਆ, ਪਰ ਉਨ੍ਹਾਂ ਨੂੰ ਵੀ ਅਜੇਹਾ ਕਾਰੀ ਫਟ ਲਗਾ ਕਿ ਥੋੜ੍ਹੇ ਚਿਰ ਪਿਛੋਂ ਹੀ ਚਲ ਬਸੇ।

ਕੌਰ ਜੀ:—ਵਾਹ—ਰਬ ਕਿੱਡਾ ਨਿਆਇਕਾਰੀ ਏ, ਹਥੋਂ

ਹਬ ਨਬੇੜਾ ਕੀਤਾ ਸੂ—'ਅਹਿ ਕਰ ਕਰੇ ਸੁ ਅਹਿ ਕਰ ਪਾਏ'-ਪਰ ਵਿਚਾਰਾ ਰਾਮ ਸਿੰਹੁ—ਕੀ ਆਖਿਆ 'ਈ ਉਸਦੀ ਦੂਜੀ ਅਖ ਨਿਕਲ ਗਈ ?

ਦੂਤ:--ਚੋਵੇਂ, ਸਰਕਾਰ ਦੋਵੇਂ—ਪਰ ਆਹ ਚਿਠੀ ਤੁਹਾਡੀ ਭੈਣ ਨੇ ਦਿਤੀ ਸੀ ਤੇ ਵਾਪਸੀ ਜਵਾਬ ਮੰਗਿਆ ਏ।

ਗੇਂਦੀ:—(ਇਕਲਵੰਜੇ) ਇਕ ਗੱਲੇ ਤਾਂ ਇਹ ਚੰਗੀ ਹੋਈ ਏ—ਪਰ ਦੁਖ ਇਸ ਗੱਲ ਦਾ ਏ ਕਿ ਓਹ ਵਿਧਵਾ ਹੋਈ ਤੇ ਮੇਰਾ ਪਿਆਰਾ ਊਦੇ ਸਿੰਹੁ ਓਹਦੇ ਨਾਲ ਏ, ਕਿਤੇ ਮੇਰੀਆਂ ਆਸਾਂ ਉਮੈਦਾਂ ਐਵੇਂ ਈ ਨ ਜਾਣ—(ਉਚੀ) ਮੈਂ ਚਿੱਠੀ ਪੜ੍ਹਕੇ ਹੁਣੇ ਉੱਤਰ ਲਿਖਦੀ ਆਂ।

[ਚਲੀ ਜਾਂਦੀ ਏ

ਕੌਰ ਜੀ:—ਤੇ ਅਖੀਂ ਕੱਢਣ ਵੇਲ਼ੇ ਉਸਦਾ ਪੁਤਰ ਕਿਥੇ ਸੀ ?

ਦੂਤ:—ਉਹ ਇਥੇ ਜੂ ਆਇਆ ਸੀ ਸੁਆਮਣੀ ਜੀ ਨਾਲ।

ਕੌਰ ਜੀ:—ਐਥੇ ਤਾਂ ਕੋਈ ਨਹੀਂ ਆਇਆ।

ਦੂਤ:—ਨਹੀਂ ਸਰਕਾਰ—ਉਹ ਵਾਪਸ ਜਾਂਦਾ ਮੈਨੂੰ ਮਿਲਿਆ ਏ।

ਕੌਰ ਜੀ:--ਪਰ ਓਹਨੂੰ ਅੱਖਾਂ ਕਢੇ ਜਾਣ ਦਾ ਪਤਾ ਏ ?

ਦੂਤ:—ਹਾਂ ਜਨਾਬ—ਉਸੇ ਤਾਂ ਪਿਉ ਦੇ ਉਲਟ ਸਭ ਕੁਝ ਦੱਸਿਆ ਤੇ ਇਸੇ ਮਾਰੇ ਘਰੋਂ ਤੁਰ ਆਇਆ, ਭਈ ਓਹਦੇ ਸਾਮ੍ਹਣੇ ਕੁਝ ਨ ਹੋਵੇ ਪਿਛੋਂ ਜੋ ਜੀ ਆਓ ਨੇ, ਪਏ ਕਰਨ।

ਕੌਰ ਜੀ:--ਹਛਾ, ਰਾਮ ਸਿੰਹੁ, ਤੇਰੇ ਬਦਲੇ ਮੈਂ ਲਵਾਂਗਾ-ਤੈਨੂੰ ਹੋਰ ਕੁਝ ਪਤਾ ਏ ਤਾਂ ਆ ਮੇਰੇ ਨਾਲ, ਤੇ ਦਸ।

[ਚਲੇ ਜਾਂਦੇ ਨੇ

---o---

## ਝਾਕੀ ਤੀਜੀ

ਅਸਥਾਨ:—[ਸਿਆਮ ਦੇ ਲਸ਼ਕਰ ਦਾ ਉਤਾਰਾ ਕੁਸ਼ਾਲਾ ਦੇ ਲਾਗੇ]

(ਹੀਰਾ ਜੀ ਤੇ ਇਕ ਸਰਦਾਰ ਆਉਂਦੇ ਨੇ)

ਹੀਰਾ ਜੀ:—ਕਿਉਂ ਜੀ ਪਤਾ ਜੇ ਸਿਆਮਪਤੀ ਏਡੀ ਛੇਤੀ ਵਾਪਸ ਕਿਉਂ ਚਲਾ ਗਿਆ ਏ?

ਸਰਦਾਰ:—ਕੋਈ ਮੁਲਕ ਦਾ ਡਾਢਾ ਭੀੜ ਸੌੜ ਦਾ ਕੰਮ ਸੀ, ਇਥੇ ਆ ਚੇਤੇ ਆਇਓਸੁ, ਉਸੇ ਘੜੀ ਪਰਤ ਗਿਆ ਏ।

ਹੀਰਾ ਜੀ:—ਤੇ ਲਸ਼ਕਰ ਕੀਹਦੇ ਹਵਾਲੇ ਕਰ ਗਿਆ ਏ?

ਸਰਦਾਰ:—ਸਿਆਮ ਦੇ ਸੈਨਾਪਤੀ ਦੇ।

ਹੀਰਾ ਜੀ:—ਹਾਂ, ਇਹ ਦੱਸੋ ਭਈ ਜਿਸ ਵੇਲੇ ਤੁਹਾਡੀ ਲਿਆਂਦੀ ਚਿਠੀ ਕਵਲਾਂ ਰਾਣੀ ਨੇ ਪੜ੍ਹੀ ਤਾਂ ਉਸਦੇ ਚੇਹਰੇ ਤੋਂ ਕੁਝ ਭਾਸਦਾ ਸੀ?

ਸਰਦਾਰ:—ਹਾਂ—ਉਸ ਨੇ ਚਿਠੀ ਮੇਰੇ ਸਾਹਮਣੇ ਈ ਪੜ੍ਹੀ, ਵਿਚਾਰੀ ਦੀਆਂ ਅੱਖਾਂ'ਚੋਂ ਤ੍ਰੱਪ ਤ੍ਰੱਪ ਹਿੰਝੂ ਡਿੱਗੇ ਜਾਂਦੇ ਸਨ-

ਪਰ ਡਾਢੇ ਜੇਰੇ ਵਾਲੀ ਤੀਵੀਂ ਏ, ਮਨ ਤੇ ਏਡਾ ਕਾਬੂ ਸੂ, ਪਈ ਰਤੀ ਵੀ ਕਉੜੀ ਗੱਲ ਨਹੀਂ ਸੂ ਕੀਤੀ।

ਹੀਰਾ ਜੀ:—ਉਸ ਦੇ ਦਿਲ ਤੇ ਬੜਾ ਅਸਰ ਹੋਇਆ ਜਾਪਦਾ ਏ।

ਸਰਦਾਰ:—ਹਾਂ ਜੀ,ਪਰ ਗੁੱਸੇ ਵਿਚ ਆਉਣ ਦਾ ਨਹੀਂ, ਉਸ ਦੇ ਅੰਦਰ ਜੇਰੇ ਤੇ ਗ਼ਮ ਦਾ ਭੇੜ ਹੁੰਦਾ ਜਾਪਦਾ ਸੀ। ਗ਼ਮ ਡਾਢਾ ਜ਼ੋਰ ਕਰਦਾ,ਪਰ ਜੇਰੇ ਨਾਲ ਆਪਣਾ ਆਪ ਸੰਭਾਲਦੀ—ਤੁਸੀਂ ਧੁਪ ਵਿਚ ਮੀਂਹ ਵਸਦਾ ਡਿਠਾ ਹੋਣਾ ਏ, ਬਸ ਹੂ-ਬਹੂ ਇਹੋ ਗੱਲ ਸੀ—ਚੇਹਰੇ ਅਰ ਬੁਲ੍ਹਾਂ ਤੇ ਕੁਦਰਤੀ ਮੁਸਕ੍ਰਾਹਟ ਸੀ, ਪਰ ਅਖਾਂ ’ਚਿ ਹਿੰਝੂਆਂ ਡੇਰੇ ਲਾਏ ਹੋਏ ਸਨ ਤੇ ਇਸ ਧੁਪ ਝੜੀ ਵਿਚ ਹਿੰਝੂ ਅੱਖੀਆਂ ਤੋਂ ਐਉਂ ਕਿਰਦੇ, ਜਿਵੇਂ ਮੋਤੀਆਂ ਦੀ ਮਾਲਾ ’ਚੋਂ ਮੋਤੀ ਡਿਗਦੇ ਨੇ—ਪਰ ਇਹ ਕੋਈ ਸਾਧਾਰਨ ਗ਼ਮ ਤਾਂ ਨਹੀਂ ਸੀ,ਇਹ ਰਬੀ ਬਿਰਹੋਂ ਦੀ ਰੰਗਤ ਸੀ, ਜੋ ਭੋਲੀ ਭਾਲੀ ਸ਼ਕਲ ਤੇ ਏਤਨੀ ਪਿਆਰੀ ਪਈ ਦੀਹਦੀ ਸੀ। ਇਹੋ ਜੇਹਾ ਗ਼ਮ ਤਾਂ ਜ਼ਰੂਰ ਈ ਪਿਆਰਾ ਲਗਦਾ ਏ।

ਹੀਰਾ ਜੀ:—ਤੇ ਓਨ ਕੂਇਆ ਕੁਝ ਨਾਂ ?

ਸਰਦਾਰ:—ਹਾਂ, ਇਕ ਦੋ ਵੇਰ ਭਰੇ ਹੋਏ ਦਿਲ ਨਾਲ ‘ਬਾਪੂ’ ਕਿਹੋ ਸੂ ਤੇ ਮੁੜਕੇ ਹਾਹੁਕਾ ਭਰ ਆਖਿਓ ਸੂ, ‘ਭੈਣੋ ! ਤੁਹਾਥੋਂ ਇਹੋ ਸਰੀ ? ਤੁਹਾਨੂੰ ਸ਼ਰਮ ਨ ਆਈ—ਓਹੋ ! ਬੁਢਾ ਬਾਪ, ਹੀਰਾ ਜੀ, ਭੈਣੋ- ਹਾ ਹਾ !—ਤੁਫਾਨ ਵਿਚ ? ਐਸੀ ਕਕਰੀ ਰਾਤ ?ਤਰਸ ਤਾਂ ਦੁਨੀਆਂ ਤੇ ਰਿਹਾ ਈ ਨਹੀਂ।

ਇਹ ਕਹਿ ਫੁਟ ਕੇ ਰੋਈ ਤੇ ਤ੍ਰੱਪ ੨ ਹਿੰਝੂ ਵਹਿ ਤੁਰੇ ਤੇ ਬਸ ਛੇਤੀ ਨਾਲ ਮੂੰਹ ਕਜ ਚਲੀ ਗਈ।

ਹੀਰਾ ਜੀ:—ਵੇਖੋ—ਇਕ ਮਾਂ ਪਿਉ ਜਾਇਆਂ ਦੇ ਫਰਕ—ਪਰ ਵਿਚਾਰੇ ਬੰਦੇ ਦੇ ਕੀ ਵਸ ? ਇਹ ਤਾਂ ਰੱਬੀ ਤਾਕਤਾਂ ਜਿੱਦਾਂ ਕਰਾਉਂਦੀਆਂ ਨੇ; ਪਿਆ ਹੁੰਦਾ ਏ—ਇਸ ਤੋਂ ਪਿਛੋਂ ਫਿਰ ਤੁਹਾਨੂੰ ਨਹੀਂ ਮਿਲੀ ?

ਸਰਦਾਰ:—ਨਹੀਂ।

ਹੀਰਾ ਜੀ:—ਇਹ ਸਾਰੀ ਗੱਲ ਬਾਦਸ਼ਾਹ ਦੇ ਇਥੇ ਪੁੱਜਣ ਤੋਂ ਪਹਿਲੋਂ ਹੋਈ ਜਾਂ ਪਿਛੋਂ ?

ਸਰਦਾਰ:—ਪਿਛੋਂ।

ਹੀਰਾ ਜੀ:—ਹਛਾ, ਤੁਹਾਨੂੰ ਪਤਾ ਹੋਵੇ ਕਿ ਬਾਦਸ਼ਾਹ ਇਥੇ ਈ ਹੈ, ਅਰ ਇਸ ਗਲ ਦੀ ਕੁਝ ਹੋਸ਼ ਵੀ ਹੈ ਸੁ—ਪਰ ਕਵਲਾਂ ਪਾਸ ਜਾਣ ਤੋਂ ਨਾਂਹ ਕਰਦਾ ਏ।

ਸਰਦਾਰ:—ਓਹ ਕਿਓਂ ?

ਹੀਰਾ ਜੀ:—ਆਪਣੀ ਕੀਤੀ ਤੇ ਬੜਾ ਸ਼ਰਮਸਾਰ ਏ। ਵਿਚਾਰੀ ਕਵਲਾਂ ਨਾਲ ਕੀਤੀ ਬੇਇਨਸਾਫੀ—ਉਸਨੂੰ ਘਰੋਂ ਬੇਘਰ ਕਰ ਪਰਦੇਸ ਤੋਰਨਾ ਤੇ ਉਸਦਾ ਹਕ ਉਸਦੀਆਂ ਪਥਰ ਦਿਲ ਭੈਣਾਂ ਨੂੰ ਦੇਣਾ—ਇਹ ਗੱਲਾਂ ਉਸ ਨੂੰ ਹੁਣ ਲੜੇ ਨਾਗ ਦੀ ਵਿਹੁ ਵਾਂਙ ਦੁਖਾਉਂਦੀਆਂ ਨੇ ਤੇ ਸ਼ਰਮ ਦਾ ਮਾਰਿਆ ਕਵਲਾਂ ਦੇ ਮਥੇ ਲਗਣੋਂ ਵੀ ਝਿਜਕਦਾ ਏ।

ਸਰਦਾਰ:—ਅਫਸੋਸ—ਵਿਚਾਰੇ ਦੀ ਹਾਲਤ ਤੇ।

ਹੀਰਾ ਜੀ:—ਕੌਰ ਜੀ ਤੇ ਰਾਇ ਦੀਆਂ ਫ਼ੌਜਾਂ ਦੀ ਕੋਈ ਸੁਣੀ ਜੇ ?

ਸਰਦਾਰ:—ਕਹਿੰਦੇ ਨੇ ਓਹ ਤਿਆਰ ਨੇ।

ਹੀਰਾ ਜੀ:—ਆਓ ਅਸੀਂ ਬਾਦਸ਼ਾਹ ਪਾਸ ਚਲੀਏ, ਤੁਸੀਂ ਉਥੇ ਠਹਿਰ ਉਸਦੀ ਸੇਵਾ ਵਿਚ ਰਹਿਣਾ—ਮੈਂ ਅਜੇ ਆਪਣਾ ਆਪ ਖੋਲ੍ਹਣਾ ਠੀਕ ਨਹੀਂ ਸਮਝਦਾ—ਤੁਹਾਨੂੰ ਸਭ ਪਤਾ ਲਗ ਜਾਵੇਗਾ। ਮੈਂ ਤੁਹਾਡੀ ਮਦਦ ਦਾ ਬਹੁਤ ਧੰਨਵਾਦੀ ਆਂ—ਆਓ ਚਲੀਏ।

[ਦੋਵੇਂ ਜਾਂਦੇ ਨੇ

—o—

## ਝਾਕੀ ਚੌਥੀ.

ਅਸਥਾਨ:—[ਉਥੇ ਈ ਇਕ ਤੰਬੂ]

(ਕਵਲਾਂ, ਇਕ ਹਕੀਮ ਤੇ ਕਈ ਸਿਪਾਹੀ ਆਉਂਦੇ ਨੇ)

ਕਵਲਾਂ:—ਹਾਇ—ਓਹੀ ਸੀ--ਏਨ੍ਹਾਂ ਨੂੰ ਹੁਣੇ ਤਾਂ ਮਿਲਿਆ ਏ। ਕਹਿੰਦੇ ਨੇ ਸ਼ੁਦਾ ਦੇ ਜ਼ੋਰ ਐਓਂ ਉਬਲਦਾ ਸੀ, ਜਿਵੇਂ ਤੁਫ਼ਾਨ ਦੇ ਜ਼ੋਰ ਸਮੁੰਦਰ—ਸਿਰ ਤੇ ਕੰਡਿਆਂ ਤੇ ਹੋਰ ਜੰਗਲੀ ਵੇਲ ਬਰੂਟੀਆਂ ਦੇ ਪੱਤਰਾਂ ਫੁਲਾਂ ਦਾ ਬਣਿਆਂ ਹੋਇਆ ਤਾਜ ਧਰੀ ਚਵ੍ਹੀਂ ਪਾਸੇ ਨਸਦਾ ਤੇ ਉਚੀ ਉਚੀ ਗਾਉਂਦਾ ਸੀ—ਸੌ ਕੁ ਆਦਮੀ ਜਲਦੀ ਭੇਜੋ,

ਜਿਥੇ ਵੀ ਓਹ ਮਿਲ ਜਾਏ, ਉਸਨੂੰ ਲਭ ਕੇ ਸਾਡੇ ਪਾਸ ਲਿਆਉਣ । (ਇਕ ਅਫ਼ਸਰ ਜਾਂਦਾ ਏ.) ਹਕੀਮ ਜੀ ! ਤੁਸੀਂ ਈ ਦੱਸੋ ਜੇ ਉਨ੍ਹਾਂ ਨੂੰ ਫੇਰ ਹੋਸ਼ ਵਿਚ ਲਿਆਉਣ ਦਾ ਕੋਈ ਤਰਲਾ ਵਰਲਾ ਹੋ ਸਕਦਾ ਹੋਵੇ ਤਾਂ-ਜੇਹੜਾ ਉਨ੍ਹਾਂ ਨੂੰ ਹੋਸ਼ ਵਿਚ ਲੈ ਆਵੇ ਮੈਂ ਉਸ ਨੂੰ ਆਪਣੀ ਵਿਤ ਅਨੁਸਾਰ ਮੂੰਹ ਮੰਗੀ ਮੁਰਾਦ ਦੇਵਾਂਗੀ, ਕੋਈ ਕਾਰੀ ਕਰੇ ਮੇਰੇ ਪਿਓ ਦੀ-ਹਾਇ !

ਹਕੀਮ:---ਸਵਾਮਨੀ ਜੀ ! ਸਭ ਕੁਝ ਹੋ ਸਕਦਾ ਏ। ਤੁਸੀਂ ਘਬਰਾਓ ਨਾਂ-ਓਨ੍ਹਾਂ ਨੂੰ ਅਰਾਮ ਦੀ ਲੋੜ ਏ। ਜੇ ਇਕ ਵੇਰ ਨੀਂਦਰ ਆ ਗਈ ਤਾਂ ਸਭ ਕੁਝ ਠੀਕ ਹੋ ਜਾਵੇਗਾ, ਤੇ ਨੀਂਦਰ ਲਿਆਉਣੀ ਕੋਈ ਅਉਖੀ ਨਹੀਂ। ਕਈ ਅਜੇਹੀਆਂ ਬੂਟੀਆਂ ਨੇ ਜਿਨ੍ਹਾਂ ਦੇ ਵਰਤਣ ਨਾਲ ਸਖਤ ਤੋਂ ਸਖਤ ਪੀੜਾ ਵਿਚ ਵੀ ਨੀਂਦਰ ਪੈ ਜਾਂਦੀ ਏ।

ਕਵਲਾਂ:---ਹੇ ਧਰਤੀ ਮਾਤਾ-ਤੂੰ ਈ ਬਹੁੜੀ ਕਰ-ਤੇਰੇ ਅੰਦਰ ਜੋ ਕੋਈ ਗੁਪਤ ਸੱਤਿਆ ਹੈ ਤਾਂ ਕਿਸੇ ਵੇਲੇ ਬੂਟੀ ਦੀ ਸ਼ਕਲ ਇਹਨੂੰ ਪਰਗਟ ਕਰ। ਮੈਂ ਆਪਣੇ ਹਿੰਝੂਆਂ ਨਾਲ ਇਸ ਨੂੰ ਸਿੰਜਾਂਗੀ-ਭਲਾ ਜੇ ਇਹ ਵਿਚਾਰੇ ਬੁੱਢੇ ਬਾਦਸ਼ਾਹ ਦੀ ਹੋਸ਼ ਨੂੰ ਠਿਕਾਣੇ ਲੈ ਆਵੇ-ਹਾਂ, ਉਨ੍ਹਾਂ ਨੂੰ ਛੇਤੀ ਲਭ ਲਿਆਓ, ਮਤੇ ਕਿਧਰੇ ਸੁਦਾ ਦ

ਜ਼ੋਰ ਉਨ੍ਹਾਂ ਦਾ ਜੀਵਨ ਖ਼ਤਰੇ ਵਿਚ ਨ ਪੈ ਜਾਏ।

{ਇਕ ਦੂਤ ਆਉਂਦਾ ਏ.

ਦੂਤ:—ਸ੍ਵਾਮਨੀ ਜੀ, ਦੁਸ਼ਮੰਣ ਦੀ ਫ਼ੌਜ ਚੜ੍ਹੀ ਆ ਰਹੀ ਏ।

ਕਵਲਾਂ:—ਕੋਈ ਡਰ ਨਹੀਂ, ਅਸੀਂ ਤਿਆਰ ਆਂ—ਓਹੋ—ਪਿਆਰੇ ਪਿਤਾ ਜੀ! ਇਹ ਸਭ ਕੁਝ ਤੁਹਾਡੇ ਲਈ ਏ, ਮੈਂ ਸਿਆਮਪਤੀ ਜੀ ਨੂੰ ਤਰਲੇ ਮਿੰਨਤਾਂ ਕਰ ਆਪਣੇ ਲਸ਼ਕਰ ਭੇਜਣ ਦੀ ਪਰਵਾਨਗੀ ਲਈ ਏ—ਅਸੀਂ ਕਿਸੇ ਨਿਜ ਦੇ ਲਾਲਚ ਪਿਛੇ ਰਾਜ ਖੋਹਣ ਲਈ ਨਹੀਂ ਆਏ, ਬਲਕਿ ਬਾਪੂ ਜੀ ਦੇ ਖੁੱਸੇ ਹਕ ਉਨ੍ਹਾਂ ਨੂੰ ਵਾਪਸ ਦਿਵਾਉਣ ਲਈ ਆਏ ਆਂ—ਓਹ ਕੇਹੜੀ ਘੜੀ ਹੋਵੇਗੀ ਜਦੋਂ ਮੈਂ ਉਨ੍ਹਾਂ ਦੇ ਦਰਸ਼ਨ ਕਰ ਦਿਲ ਠਾਰਾਂ—ਰੱਬਾ! ਤੂੰ ਹੀ ਮਿਹਰ ਕਰ।

[ਸਭ ਚਲੇ ਜਾਂਦੇ ਨੇ

-----

## ਝਾਕੀ ਪੰਜਵੀਂ

ਅਸਥਾਨ—[ਰਾਮਸਿੰਹੁ ਦੇ ਘਰ ਦਾ ਕਮਰਾ]

(ਰਾਧਾਂ ਤੇ ਗੰਡਾ ਆਉਂਦਾ ਏ)

ਰਾਧਾਂ:—ਪਰ ਕੌਰ ਜੀ ਦੀ ਸੈਨਾ ਤਿਆਰ ਏ?

ਗੰਡਾ:—ਹਾਂ ਜੀ।

ਰਾਧਾਂ:—ਓਹ ਆਪ ਨਾਲ ਨੇ?

ਗੰਡਾ:—ਹਾਂ,ਪਰ ਅਉਖੇ ਜੇਹੇ ਹੋ ਕੇ—ਉਨ੍ਹਾਂ ਨਾਲੋਂ ਤਾਂ ਮੇਰੇ ਸ੍ਵਾਮਨੀ ਜੀ ਜ਼ਿਆਦਾ ਹੁਸ਼ਿਆਰ ਨੇ।

ਰਾਧਾਂ:—ਊਦੇ ਸਿੰਹੁ ਦੀ ਤੇਰੇ ਸ੍ਵਾਮੀ ਜੀ ਨਾਲ ਕੋਈ ਗਲ ਬਾਤ ਹੋਈ?

ਗੰਡਾ:—ਨਹੀਂ ਜੀ।

ਰਾਧਾਂ:—ਤੈਨੂੰ ਕੁਝ ਪਤਾ ਏ ਸਾਡੀ ਭੈਣ ਨੇ ਊਦੇ ਸਿੰਹੁ ਨੂੰ ਇਹ ਕੇਹੀ ਚਿਠੀ ਲਿਖੀ ਏ?

ਗੰਡਾ:—ਨਹੀਂ ਜੀ, ਮੈਨੂੰ ਤਾਂ ਕੁਝ ਪਤਾ ਨਹੀਂ।

ਰਾਧਾਂ:— ਭਲਾ—ਊਦੇਸਿੰਹੁ ਇਕ ਬੜੇ ਜ਼ਰੂਰੀ ਕੰਮ ਗਿਆ ਏ,ਉਸਦੇ ਪਿਓ ਨੂੰ ਅੰਨ੍ਹਿਆਂ ਕਰ ਛਡ ਦੇਣ ਵਾਲੀ ਵੱਡੀ ਭੁਲ ਹੋ ਗਈ ਸੀ। ਉਹ ਜਿਥੇ ਜਾਂਦਾ ਏ ਲੋਕਾਂ ਨੂੰ ਸਾਡੇ ਉਲਟ ਭੜਕਾਉਂਦਾ ਏ, ਮੇਰੀ ਸਮਝੇ ਊਦੇ ਸਿੰਹੁ ਨੂੰ ਆਪਣੇ ਪਿਓ ਨੂੰ ਦੁਖੀ ਵੇਖ ਤਰਸ ਆਇਆ ਏ ਤੇ ਉਸਦਾ ਦੁਖ ਸਦਾ ਲਈ ਮਿਟਾਉਣ ਗਿਆ ਏ। ਨਾਲੇ ਵੈਰੀ ਦੀ ਤਾਕਤ ਦਾ ਅੰਦਾਜ਼ਾ ਕਰ ਆਵੇਗਾ।

ਗੰਡਾ:—ਤਾਂ ਮੈਂ ਓਹਦੇ ਪਿਛੇ ਈ ਜਾਂਦਾ ਆਂ। ਇਹ ਚਿਠੀ ਛੇਤੀ ਪੁਚਾਉਣੀ ਏ।

ਰਾਧਾਂ:—ਰਾਹ ਬੜੇ ਬਿਖੜੇ ਨੇ, ਤੂੰ ਅਜ ਦੀ ਰਾਤ ਠਹਿਰ ਜਾਹ, ਕਲ ਸਾਡੀ ਸੈਨਾ ਦੇ ਨਾਲ ਈ ਜਾਵੀਂ।

ਗੰਡਾ:—ਮੇਰੀ ਸ੍ਵਾਮਨੀ ਜੀ ਦਾ ਇਸ ਲਈ ਹੁਕਮ ਬੜਾ ਸਖਤ ਏ,ਇਸ ਲਈ ਮੈਂ ਅੜਕ ਨਹੀਂ ਸਕਦਾ।

ਰਾਧਾਂ:—ਪਰ ਗੰਡਿਆ, ਸਾਡੀ ਭੈਣ ਨੇ ਇਹ ਕੇਹੀ

ਚਿਠੀ ਲਿਖੀ ਏ ? ਕੋਈ ਅਜੇਹਾ ਈ ਕੰਮ ਸੀ ਜੋ ਜ਼ਬਾਨੀ ਸੁਨੇਹੇ ਤੇ ਨਹੀਂ ਸੀ ਹੋ ਸਕਦਾ ? ਭਲਾ ਸੋਚ ਖਾਂ ਕੀ ਹੋ ਸਕਦਾ ਏ–ਕੁਝ ਸਮਝ ਨਹੀਂ ਪੈਂਦੀ–ਚਿਠੀ ਖੋਲ੍ਹਕੇ ਵੇਖ ਲੈਣ ਦਾ ਕੀ ਡਰ ਏ ਆਪਾਂ ਕੋਈ ਦੋ ਆਂ–ਲਿਆ ਕਰ ਖਾਂ ਉਰ੍ਹਾਂ ।

ਗੇਡਾ: –ਸ੍ਵਾਮਨੀ ਜੀ ! ਏਸ ਨਾਲੋਂ ਤਾਂ......

ਰਾਧਾਂ: - ਗੰਡਿਆ, ਮੈਨੂੰ ਪਤਾ ਏ ਤੇਰੀ ਸ੍ਵਾਮਨੀ ਘਰ ਵਾਲੇ ਨੂੰ ਪਸੰਦ ਨਹੀਂ ਰਖਦੀ–ਮੈਨੂੰ ਏਸ ਗਲ ਦਾ ਪੂਰਾ ਯਕੀਨ ਏ--ਜਦੋਂ ਓਹ ਏਥੇ ਮੇਰੇ ਪਾਸ ਰਹੀ ਏ, ਉਸਦੇ ਊਦੇ ਸਿੰਹੁ ਨਾਲ ਅੱਖ ਮਟੱਕੇ ਇਹੋ ਕੁਝ ਦਸਦੇ ਸਨ--ਪਰ ਤੈਥੋਂ ਕੁਝ ਭੁਲਿਆ ਹੋਇਆ ਏ ?

ਗੰਡਾ:—ਮੈਥੋਂ ?

ਰਾਧਾਂ:—ਹਾਂ, ਸਭ ਕੁਝ ਤੇਰੀ ਜਾਣ ਪਛਾਣ ਵਿਚ ਏ, ਇਸ ਲਈ ਮੇਰੇ ਕਹੇ ਲਗ, ਔਹ ਲੈ ਦੋ ਹਰਫ, ਮੇਰਾ ਪਤੀ ਮਰ ਚੁਕਾ ਏ,ਤੈਨੂੰ ਪਤਾ ਈ ਏ–ਮੈਂ ਊਦੇ ਸਿੰਹੁ ਨਾਲ ਸਾਰੀ ਗਲ ਬਾਤ ਕਰ ਚੁਕੀ ਆਂ ਤੇ ਤੇਰੀ ਸ੍ਵਾਮਨੀ ਨਾਲੋਂ ਉਸਦਾ ਮੈਨੂੰ ਵਰਨਾ ਜ਼ਿਆਦਾ ਮੁਨਾਸਬ ਏ–ਬਾਕੀ ਤੂੰ ਸਮਝ ਈ ਸਕਦਾ ਏਂ,ਜੇ ਤੈਨੂੰ ਕਿਧਰੇ ਮਿਲ ਜਾਏ ਤਾਂ ਇਹ ਉਸਨੂੰ ਦੇ ਦੇਣਾ–ਤੇ ਜਿਸਵੇਲੇ ਤੂੰ ਆਪਣੀ ਸ੍ਵਾਮਨੀਨੂੰ ਮਿਲੇਂ,ਉਸਨੂੰ ਹਛੀ ਤਰ੍ਹਾਂ ਸਮਝਾ ਕਿ ਕੁਝ ਅਕਲ ਕਰੇ–ਹੁਣ ਤੂੰ ਜਾਹ ਤੇ ਜੇ ਕਿਧਰੇ ਉਸ ਅੰਨ੍ਹੇ ਗ਼ਦਾਰ ਦਾ ਸਿਰ ਲਾਹ ਲਿਆਵੇਂ ਤਾਂ ਇਨਾਮ ਪਾਵੇਂਗਾ ।

ਗੀਡਾ:—ਜੇ ਕਿਧਰੇ ਮੈਨੂੰ ਮਿਲ ਗਿਆ ਤਾਂ ਹਛੀ ਤਰ੍ਹਾਂ ਦਸ ਦਿਆਂਗਾਸੁ ਕਿ ਮੈਂ ਕੇਹੜੇ ਧੜੇ ਦਾ ਬੰਦਾ ਆਂ।

ਰਾਧਾਂ:—ਹਛਾ ਜਾਹ।

[ਦੋਵੇਂ ਅਡੋ ਅਡਰੇ ਰਾਹੋਂ ਜਾਂਦੇ ਨੇ

## ਝਾਕੀ ਛੇਵੀਂ

ਅਸਥਾਨ—[ਕੁਸ਼ਾਲਾ ਦੇ ਲਾਗੇ ਮੈਦਾਨ]

(ਸੁੰਦਰ ਸਿੰਹੁ ਜਟਾਕੇ ਕਪੜਿਆਂ ਵਿਚ ਤੇ ਰਾਮ ਸਿੰਹੁ ਆਉਂਦੇ ਨੇ)

ਰਾਮ ਸਿੰਹੁ:—ਉਸ ਪਹਾੜੀ ਦੀ ਚੋਟੀ ਅਜੇ ਕਿੰਨੀ ਕੁ ਦੂਰ ਏ?

ਸੁੰਦਰ ਸਿੰਹੁ:—ਦੂਰ? ਚੜ੍ਹੇ ਤਾਂ ਉਪਰ ਨੂੰ ਜਾਨੇ ਆਂ, ਮੇਰੇ ਤਾਂ ਪੱਟ ਵੀ ਫੁੱਲ ਚਲੇ ਨੇ।

ਰਾਮ ਸਿੰਹੁ:—ਮੈਨੂੰ ਤਾਂ ਪੱਧਰ ਈ ਪ੍ਰਤੀਤ ਹੁੰਦਾ ਏ।

ਸੁੰਦਰ ਸਿਹੁ:—ਬੱਲੇ ੨—ਕਿਤਨੀ ਸਿੱਧੀ ਚੜ੍ਹਾਈ ਏ— ਤੈਨੂੰ ਸਮੁੰਦਰ ਦੀਆਂ ਠਾਠਾਂ ਦੀ ਅਵਾਜ਼ ਵੀ ਨਹੀਂ ਸੁਣੀਂਦੀ?

ਰਾਮਸਿੰਹੁ:—ਨਹੀਂ।

ਸੁੰਦਰਸਿੰਹੁ:—ਤਾਂ ਅਖਾਂ ਦੀ ਪੀੜ ਨੇ ਤੇਰੀਆਂ ਦੂਜੀਆਂ ਸ਼ਕਤੀਆਂ ਨੂੰ ਵੀ ਮਾਤ ਪਾ ਦਿਤਾ ਜਾਪਦਾ ਏ।

ਰਾਮਸਿੰਹੁ:—ਸ਼ਾਇਦ ਇਹੋ ਗੱਲ ਏ—ਤੇਰੀ ਅਵਾਜ਼ ਵੀ ਕੁਝ ਹੋਰਵੇਂ ਹੋ ਗਈ ਏ, ਹੁਣ ਤਾਂ ਤੂੰ ਵਧੇਰੇ ਹੋਸ਼ ਦੀਆਂ ਗੱਲਾਂ ਕਰਦਾ ਏਂ।

ਸੁੰਦਰ ਸਿੰਹੁ:—ਨਹੀਂ, ਤੈਨੂੰ ਗ਼ਲਤੀ ਲਗ ਰਹੀ ਏ,ਮੇਰੇ ਵਿਚ ਤਾਂ ਕੋਈ ਤਬਦੀਲੀ ਨਹੀਂ ਹੋਈ,ਹਾਂ, ਕਪੜੇ ਜ਼ਰੂਰ ਪਾ ਲਏ ਨੇ ।

ਰਾਮ ਸਿੰਹੁ:—ਭਲਾ ਤੂੰ ਬੋਲਦਾ ਤਾਂ ਅਗੇ ਨਾਲੋਂ ਹਛਾ ਏਂ ।

ਸੁੰਦਰ ਸਿੰਹੁ:—ਆਹ ਲੈ, ਆਹ ਜਗ੍ਹਾ ਈ, ਐਥੇ ਖਲੋ ਜਾਹ—ਬਲੇ, ਬਲੇ ਕਿਡੀ ਉਚਾਈ ਏ,ਹੇਠਾਂ ਵੇਖਦਿਆਂ ਈ ਚਕਰ ਆਉਣ ਲਗਦਾ ਏ—ਔਹ ਵੇਖੇਂ ਨਾਂ ਅਧ ਵਿਚਾਲੇ ਕਿਧਰੇ ਕਾਂ ਤੇ ਢੋਰੂ ਉਡਦੇ ਐਉਂ ਲਗਦੇ ਨੇ ਜਿਵੇਂ ਭੂੰਡ ਹੁੰਦੇ ਨੇ। ਔਹ ਕੋਈ ਬੰਦਾ ਉਪਰ ਨੂੰ ਚੜ੍ਹਦਾ ਭੇਡ ਦੇ ਲੇਲੇ ਤੋਂ ਵੀ ਛੋਟਾ ਲਗਦਾ ਏ ਤੇ ਸਮੁੰਦਰ ਦੇ ਕੰਢੇ ਫਿਰਦੇ ਮਾਛਲੀ ਚੂਹਿਆਂ ਜਿਡੇ ਦੀਹਦੇ ਨੇ। ਬੇੜਾ ਡੌਂਗੀ ਜੇਹਾ ਲਗਦਾ ਏ ਤੇ ਝੰਡਾ ਇਕ ਡੱਕੇ ਵਾਂਗ ਦਿਸਦਾ ਵੀ ਨਹੀਂ। ਬਸ ਭਾਈ। ਮੈਨੂੰ ਤਾਂ ਡਰ ਲਗਦਾ ਏ ਕਿਧਰੇ ਚਕਰਾ ਕੇ ਮੈਂ ਢਹਿ ਈ ਨ ਪਵਾਂ।

ਰਾਮ ਸਿੰਹੁ:—ਮੈਨੂੰ ਇਥੇ ਖਲ੍ਹਾਰੇਂ ਨਾਹ ਜਿਥੇ ਤੂੰ ਖੜਾ ਏਂ ।

ਸੁੰਦਰ ਸਿੰਹੁ:—ਆਪਣਾ ਹਥ ਫੜਾ—ਬਸ ਹੁਣ ਤੂੰ ਐਨ ਟੀਸੀ ਤੇ ਖੜਾ ਏਂ,ਮੈਨੂੰ ਤਾਂ ਕੋਈ ਸਾਰੇ ਸੰਸਾਰ ਦਾ ਰਾਜ ਵੀ ਦੇ ਦੇਵੇ ਤਾਂ ਐਥੋਂ ਛਾਲ ਨ ਮਾਰਾਂ।

ਰਾਮ ਸਿੰਹੁ:—ਚੰਗਾ ਫਿਰ—ਛਡ ਦੇਹ ਮੇਰਾ ਹਥ—ਔਹ ਲੈ ਮੇਰਾ ਬਟੂਆ ਹਈ,ਇਸਦੇ ਵਿਚ ਇਕ ਵਡਮੁਲਾ ਲਾਲ

ਏ,ਕਿਧਰੇ ਤੇਰੇ ਕੰਮ ਆ ਜਾਇਗਾ—ਰਬ ਤੇਰਾ ਭਲਾ ਕਰੇ। ਲੈ, ਜਾਹ ਹੁਣ ਬੰਦਗੀ।

ਸੁੰਦਰ ਸਿੰਹੁ:—ਅਛਾ ਜੀ ਬੰਦਗੀ।

[ਜਾਂਦਾ ਮਲੂਮ ਕਰਾਉਂਦਾ ਏ

ਰਾਮ ਸਿੰਹੁ:—ਬੰਦਗੀ ਬੰਦਗੀ।

ਸੁੰਦਰ ਸਿੰਹੁ:—(ਇਕਲਵੰਜੇ) ਵਿਚਾਰੇ ਦੇ ਦੁਖ ਵਿਚ ਇਹ ਮਖੌਲ ਫਬਦਾ ਤਾਂ ਨਹੀਂ, ਪਰ ਇਹਨੂੰ ਸਹਾਰਾ ਕਿਵੇਂ ਬਨ੍ਹਾਵਾਂ,ਹੋਰ ਕੋਈ ਤਰੀਕਾ ਨਹੀਂ।

ਰਾਮ ਸਿੰਹੁ:—ਲੌ ਮੇਰੀ ਜਾਨ ਦੇ ਫਰਿਸ਼ਤਿਓ—ਮੈਂ ਇਹ ਸੰਸਾਰ ਤਿਆਗਣ ਲਗਾ ਜੇ ਤੇ ਤੁਹਾਡੇ ਸਾਹਮਣੇ ਇਹ ਸਦਾ ਦੀ ਬਿਪਤਾ ਨੂੰ ਹਮੇਸ਼ ਲਈ ਹਰਨ ਲਗਾ ਜੇ—ਜੇਕਰ ਮੈਥੋਂ ਹੋਰ ਸਹਾਰਾ ਹੋ ਸਕਦਾ ਹੁੰਦਾ ਤਾਂ ਮੈਂ ਆਤਮ ਘਾਤ ਨ ਕਰਦਾ, ਹੁਣ ਇਸਦੇ ਬਿਨਾਂ ਕੋਈ ਚਾਰਾ ਨਹੀਂ—ਹਛਾ—ਰਬਾ, ਜੇ ਸੁੰਦਰ ਸਿੰਹੁ ਜੀਊਂਦਾ ਏ ਤਾਂ ਉਸ ਤੇ ਰਹਿਮ ਕਰੀਂ—ਲੈ ਯਾਰਾ ਆਖਰੀ ਸਲਾਮ।

[ਅਗਾਹਾਂ ਨੂੰ ਛਾਲ ਮਾਰਦਾ ਤੇ ਡਿਗ ਪੈਂਦਾ ਏ

ਸੁੰਦਰ ਸਿੰਹੁ:—ਬਸ—ਗਿਆ ?—ਸਲਾਮ ਸਲਾਮ—ਭਲਾ ਗੱਲਾਂ ਨਾਲ ਵੀ ਕੋਈ ਮਰਿਆ ਏ, ਭਾਵੇਂ ਕਿੰਨੇ ਰੰਗ ਪਿਆ ਵਟਾਏ ਖਾਂ—ਪਰ ਹਾਂ,ਜੇ ਕਦੀ ਇਹ ਉਥੇ ਹੁੰਦਾ ਜਿਥੇ ਇਹ ਆਪਣੇ ਆਪ ਨੂੰ ਸਮਝਦਾ ਸੀ ਤਾਂ ਹੁਣ ਨੂੰ ਕਦੇ ਦਾ ਪਾਰ ਬੋਲ ਗਿਆ ਹੁੰਦਾ—(ਹੋਰਵੇਂ ਅਵਾਜ਼ ਨਾਲ) ਹੈਂ ? ਜੀਊਂਦਾ

ਏ ਕਿ ਮੋਇਆ ? ਸੁਣੀਂਦਾ ਈ ? ਬੋਲ ਸਕਦਾ ਏਂ ਯਾਰ ? ਹੈਂ ? ਤੂੰ ਹੈਂ ਕੀ ?

ਰਾਮ ਸਿੰਹੁ: - ਚਲ ੨ ਮੈਨੂੰ ਮਰਨ ਦੇਹ।

ਸੁੰਦਰ ਸਿੰਹੁ:—ਹੈਂ ? ਤੂੰ ਤਾਂ ਬੋਲਦਾ ਏਂ ? ਤੂੰ ਤਾਂ ਕੋਈ ਬੂਈ ਜਾਂ ਵਾ ਏਂ। ਜੇ ਜਾਨਦਾਰ ਹੁੰਦੋਂ ਤਾਂ ਐਨੀ ਉਚਾਈ ਤੋਂ ਡਿਗ ਆਂਡੇ ਵਾਂਗ ਫੀਤੀ ਫੀਤੀ ਨ ਹੋ ਜਾਂਦੋਂ,ਪਰ ਤੇਰੀ ਜਾਨ ਤਾਂ ਹਰੀ ਕੈਮ ਜਾਪਦੀ ਏ, ਚੰਗਾ ਭਲਾ ਦੀਹਨਾ ਏਂ, ਗਲਾਂ ਕਰਨਾ ਏਂ, ਤੈਨੂੰ ਤਾਂ ਕੋਈ ਝਰੀਟ ਤਕ ਵੀ ਨਹੀਂ ਆਈ ਤੇ ਨ ਕਿਤੋਂ ਲਹੂ ਈ ਨਿਕਲਿਆ ਏ—ਬੜੀ ਤਅੱਜਬ ਦੀ ਗੱਲ ਏ—ਦਸ ਮਸਤੂਲ ਹੇਠ ਉਤੇ ਖਲੇ ਕਰੀਏ ਤਾਂ ਵੀ ਏਨੇ ਉਚੇ ਨਹੀਂ ਪੁਜਦੇ,ਜਿੰਨੀ ਉਚਾਈ ਤੋਂ ਤੂੰ ਡਿਗਾ ਏਂ—ਇਹ ਜ਼ਰੂਰ ਕੋਈ ਰੱਬੀ ਕਰਾਮਾਤ ਏ—ਭਲਾ ਫਿਰ ਬੋਲੇਂ ਨਾਂਹ ?

ਰਾਮਸਿੰਹੁ:—ਪਰ ਮੈਂ ਸਚ ਮੁਚ ਡਿੱਗਾ ਆਂ ?

ਸੁੰਦਰ ਸਿੰਹੁ:—ਹਾ—ਐਡੀ ਡਰਾਉਣੀ ਚੋਟੀ—ਉਚਾਈ ਵੰਨੇ ਤਾਂ ਵੇਖ—ਇਤਨੇ ਅਧ ਅਸਮਾਨੋਂ ਤਾਂ ਕੂੰਜ ਦੀ ਕੂਕ ਵੀ ਨਹੀਂ ਸੁਣੀਂਦੀ ਤੇ ਨ ਓਹ ਦਿਸ ਈ ਸਕਦੀ ਏ—ਉਤਾਂਹ ਵੇਖ ਤਾਂ ਸਹੀ।

ਰਾਮ ਸਿੰਹੁ:—ਵੇਖਾਂ ਕਾਸ ਨਾਲ—ਓਹੋ ! ਦੁਖੀਆਂ ਨੂੰ ਤਾਂ ਮੌਤ ਵੀ ਨਹੀਂ ਆਉਂਦੀ।

ਸੁੰਦਰ ਸਿੰਹੁ:—ਭਲਾ ਮੈਨੂੰ ਬਾਹਾਂ ਫੜਾਏਂ ਨਾਂਹ—ਹੈਂ ਖੜਾ ਹੋ ਸਕਨਾ ਏਂ ? ਲਤਾਂ ਹੈਗੀਆਂ ਈ ? ਹੈਂ ? ਤੂੰ ਤਾਂ ਖੜਾ ਹੋ ਸਕਨਾ ਏਂ।

ਰਾਮ ਸਿੰਹੁ:—ਬਿਲਕੁਲ ਹਛੀ ਤਰ੍ਹਾਂ।

ਸੁੰਦਰ ਸਿੰਹੁ:—ਏਦੂੰ ਵਧ ਹੋਰ ਹੈਰਾਨੀ ਵਾਲੀ ਗਲ ਕੀ ਹੋ ਸਕਦੀ ਏ ? ਟੀਸੀ ਤੇ ਤੇਰੇ ਨਾਲ ਕੌਣ ਸੀ ?

ਰਾਮ ਸਿੰਹੁ:---ਇਕ ਗਰੀਬ ਜਿਹਾ ਮੰਗਤਾ ਸੀ।

ਸੁੰਦਰ ਸਿੰਹੁ:—ਮੈਨੂੰ ਤਾਂ ਐਥੇ ਖੜੇ ਨੂੰ ਉਸਦੀਆਂ ਅੱਖਾਂ ਦੋ ਪੂਰਨਮਾਸ਼ੀ ਦੇ ਚੰਦਾਂ ਵਾਂਗ ਭਖ਼ਦੀਆਂ ਮਲੂਮ ਹੁੰਦੀਆਂ ਸੀ। ਉਸ ਦੇ ਹਜ਼ਾਰ ਕੁ ਨਕ ਸਨ ਤੇ ਮਥੇ ਤੇ ਸਿੰਗ ਐਓਂ ਪ੍ਰਤੀਤ ਹੁੰਦੇ ਸਨ, ਜਿਵੇਂ ਸਮੁੰਦਰ ਦੇ ਕੰਢੇ ਚਿਟਾਨਾਂ—ਬਾਬਾ ਤੇਰੀ ਤਾਂ ਬੜੀ ਹਛੀ ਕਿਸਮਤ ਜਾਪਦੀ ਏ ਜੋ ਤੂੰ ਬਚ ਗਿਆ ਏਂ-ਰੱਬ ਅਜੇਹੀਆਂ ਅਚੰਭੇ ਵਾਲੀਆਂ ਗੱਲਾਂ ਕਰਕੇ ਈ ਤਾਂ ਆਪਣੀ ਤਾਕਤ ਲੋਕਾਂ ਨੂੰ ਅਨੁਭਵ ਕਰਾਉਂਦਾ ਏ, ਤੈਨੂੰ ਉਸੇ ਬਚਾਇਆ ਈ।

ਰਾਮ ਸਿੰਹੁ:—ਓਹੋ! ਮੈਨੂੰ ਹੁਣ ਸਮਝ ਆਈ ਏ-ਅੱਗੇ ਨੂੰ ਮੈਂ ਸ਼ੇਰ ਬਣਕੇ ਦੁਖ ਸਹਾਰਾਂਗਾ ਐਥੋਂ ਤਾਈਂ ਕਿ ਦੱਖ ਆਪਣੀ ਮੌਤੇ ਆਪੇ ਮਰ ਜਾਏ—ਮੈਂ ਉਸਨੂੰ ਆਦਮੀ ਸਮਝਦਾ ਰਿਹਾ, ਓਹ ਕਈ ਵੇਰ ਭੂਤ ਭੂਤ ਆਖਦਾ ਸੀ ਤੇ ਉਸੇ ਮੈਨੂੰ ਪਹਾੜੀ ਦੀ ਟੀਸੀ ਤੇ ਪੁਚਾਇਆ ਸੀ।

ਸੁੰਦਰਸਿੰਹੁ:—ਬੰਦੇ ਨੂੰ ਸਚ ਤੇ ਖਲੋਣਾ ਚਾਹੀਦਾ ਏ ਤੇ ਸਹਾਰਾ ਕਰੀ ਰਖਣਾ ਚਾਹੀਦਾ ਏ—ਆਹ ਕੌਣ ਆਉਂਦਾ ਏ?

(ਲਾਲ ਬੜੀ ਊਤ ਪਟਾਂਗ ਜੇਹੀ ਪੁਸ਼ਾਕ ਪਾਈ ਤੇ ਫੁਲ ਲਟਕਾਈ ਆਉਂਦਾ ਏ

ਸਿਆਣਾ ਬਿਆਣਾ ਬੰਦਾ ਤਾਂ ਐਉਂ ਨਹੀਂ ਫਿਰਦਾ।

ਲ ਲ:---ਮੈਨੂੰ ਆਪਣੀ ਟਕਸਾਲ ਚਲਾਉਣੋਂ ਕੋਈ ਰੋਕ ਸਕਦਾ ਏ ? ਮੈਂ ਆਪ ਬਾਦਸ਼ਾਹ ਹੋਇਆ।

ਸੁੰਦਰ ਸਿੰਹੁ:—ਓਹੋ ! ਕਿਤਨਾ ਹਿਰਦੇ ਵੇਧਕ ਨਜ਼ਾਰਾ ਏ।

ਲਾਲ:---ਓਹੋ ! ਗੇਂਦੀ-ਚਿੱਟੀ ਦਾੜ੍ਹੀ ਨਾਲ-ਹਾ-ਕੁਤੇ ਵਾਂਙ ਮੇਰੇ ਅੱਗੇ ਪਿਛੇ ਹੋਈਆਂ ਤੇ ਲਲੋ ਪਤੋ ਕਰ ਮੇਰਾ ਜੀ ਖੁਸ਼ ਕੀਤਾ ਤੇ ਅਜੇ ਕਾਲੇ ਵਾਲ ਵੀ ਭਰਕੇ ਨਹੀਂ ਆਏ ਸਨ ਕਿ ਇਨ੍ਹਾਂ ਮੈਨੂੰ ਦੱਸਿਆ 'ਬਾਪੂ ! ਤੂੰ ਬੁਢਾ ਹੋ ਗਿਆ ਏਂ' ਤੇ ਹਰ ਗਲੇ ਮੇਰੀ ਹਾਂ ਵਿਚ ਹਾਂ ਤੇ ਨਾਂਹ ਵਿਚ ਨਾਂਹ ਰਲਾਈ-ਵਾਹ ਰੇ ਵਾਹ-ਹਾਂ, ਨਾਂਹ ਵੀ ਅਜਬ ਗਿਆਨ ਏ-ਜਦੋਂ ਮੀਂਹ ਨੇ ਮੈਨੂੰ ਅੰਦਰੋਂ ਬਾਹਰੋਂ ਭਿਉਂ ਦਿਤਾ ਤੇ ਹਵਾ ਨੇ ਸ਼ਾਂ ੨ ਵਗ ਮੈਨੂੰ ਦੰਦੋੜਿਕਾ ਲਾਇਆ ਤੇ ਮੇਰੇ ਆਖੇ ਜਦੋਂ ਬੱਦਲ ਵੀ ਗਜਣੋਂ ਨ ਹਟਿਆ ਤਾਂ ਮੈਨੂੰ ਅਸਲੀਅਤ ਦਾ ਪਤਾ ਲਗਾ ਤੇ ਦੁਧ ਦੁਧ ਤੇ ਪਾਣੀ ਪਾਣੀ ਹੋ ਦਿਸਿਆ-ਉਨ੍ਹਾਂ ਦੀ ਕੋਈ ਜ਼ਬਾਨ ਏ, ਓਹ ਕਹਿੰਦੀਆਂ ਸੀ ਮੈਂ ਸਭ ਕੁਝ ਆਂ-ਕੋਰਾ ਝੂਠ-ਮੈਨੂੰ ਤਾਂ ਪਾਲੇ ਈ ਯਰਕਾ ਛਡਿਆ ਏ।

ਰਾਮਸਿੰਹੁ:—ਇਹ ਅਵਾਜ਼ ਤਾਂ ਪਛਾਣਦਾ ਆਂ, ਇਹ ਬਾਦਸ਼ਾਹ ਤਾਂ ਨਹੀਂ ?

ਲਾਲ:--ਹਾਂ, ਹਾਂ, ਮੇਰਾ ਪੋਟਾ ਪੋਟਾ ਬਾਦਸ਼ਾਹ ਏ-ਮੇਰੇ ਸਿਰ ਚੁਕ ਵੇਖਣ ਨਾਲ ਈ ਖ਼ਲਕਤ ਪਈ ਕੰਬਦੀ ਏ-ਨਾਂ, ਨਾਂ, ਐਵੇਂ ਨ ਕੰਬ ਤੇਰੀ ਜਾਨ ਬਖਸ਼ੀ, ਕੀਤੀ-ਹਾਂ, ਗੱਲ

ਤਾਂ ਕਰ, ਕ਼ੀ ਗੱਲ ਏ—ਧ੍ਰਿਕਾਰ ਲਾਨ੍ਹਤ—ਫਿਟੇ ਮੂੰਹ ਤੇਰਾ—ਹਾਂ ਜੀ, ਪਸਾਰੀ ਜੀ—ਅਧੀ ਕੁ ਛਟਾਂਕ ਕਸਤੂਰੀ ਦੇਣੀ,ਮੇਰੀ ਹੋਸ਼ ਕੁਝ ਅਰਲ ਬਰਲ ਜੇਹੀ ਏ—ਆਹ ਲੈ ਪੈਸੇ।

ਰਾਮਸਿੰਹੁ:—ਓਹੋ—ਮੈਨੂੰ ਆਹ ਹਥ ਚੁੰਮ ਲੈਣ ਦੇਵੀਂ।

ਲਾਲ:—ਖਲੋ ਮੈਂ ਇਹਨੂੰ ਸਾਫ਼ ਕਰ ਲਵਾਂ, ਇਸ ਚੋਂ ਮੌਤ ਦੀ ਬੋ ਆਉਂਦੀ ਏ।

ਰਾਮਸਿੰਹੁ:—ਹਾ! ਹਾ! ਕੇਹੀ ਸੋਹਣੀ ਡਾਲ ਮਰੋੜੀ ਗਈ ਏ—ਕੀ ਸਾਰੀ ਦੁਨੀਆਂ ਇਓਂ ਈ ਪਤਝੱੜ ਹੋ ਜਾਵੇਗੀ? ਮਹਾਰਾਜ ਮੈਨੂੰ ਪਛਾਣਦੇ ਓ?

ਲਾਲ:—ਹਾਂ, ਅਖਾਂ ਤਾਂ ਪਛਾਣਦਾ ਆਂ—ਟੀਰਾ ਕਿਉਂ ਵੇਖਦਾ ਏਂ,? ਅੰਨ੍ਹੇ ਕਾਮ ਦੇਵ ਜੀ! ਜੋ ਜੀ ਆਵੇ ਕਰੋ, ਮੈਂ ਤੁਹਾਡੇ ਕਾਬੂ ਨਹੀਂ ਆਉਣ ਲਗਾ—ਲੈ ਆਹ ਪੜ੍ਹ ਖਾਂ ਰਤਾ, ਵੇਖ ਕੇਹਾ ਸੋਹਣਾ ਲਿਖਿਆ ਏ।

ਰਾਮ ਸਿੰਹੁ:—ਸਾਰੇ ਅਖਰ ਈ ਸੂਰਜ ਬਣ ਜਾਣ,ਮੈਂ ਤਾਂ ਤਦ ਵੀ ਨਹੀਂ ਪੜ੍ਹ ਸਕਦਾ।

ਸੁੰਦਰ ਸਿੰਹੁ:—ਕਿਸੇ ਅਗੇ ਗੱਲ ਕਰੀਏ ਤਾਂ ਕਦੀ ਨ ਮੰਨੇ—ਪਰ ਵੇਖੋ ਨਾਂਹ ਰੰਗ ਸਾਈਂ ਦੇ ਓਹੋ! ਦਿਲ ਪਾਟਦਾ ਏ......

ਲਾਲ:—ਪੜ੍ਹ।

ਰਾਮ ਸਿੰਹੁ:—ਖੁਡਾਂ ਨਾਲ ਪੜ੍ਹਾਂ?

ਲਾਲ:—ਹਛਾ ਇਹ ਗੱਲ ਏ—ਨ ਸਿਰ 'ਚਿ ਅਖਾਂ ਤੇ ਨ ਖੀਸੇ ਪੈਸਾ? ਆਹ ਖੁੱਡੇ ਤੇ ਖੀਸਾ

ਦੱਵੇਂ ਖਾਲੀ ? ਪਰ ਸੰਸਾਰ ਦੀ ਚਾਲ ਤਾਂ ਦੀਹਦੀ ਹੋਣੀ ਊ: ?

ਰਾਮ ਸਿੰਹ:—ਹਾਂ, ਕਿਆਸੋਂ।

ਲਾਲ:—ਹੈਂ: ? ਸੁਦਾਈ ਹੋ ਗਿਆ ਏਂ, ਦੁਨੀਆਂ ਬਿਨਾਂ ਅਖੋਂ ਭਲਾ ਨਹੀਂ ਦੀਹਦੀ ? ਕੰਨਾਂ ਨਾਲ ਵੇਖ ਲੈ ਔਹ ਤਕ ਜਜ ਵਿਚਾਰੇ ਚੋਰ ਨੂੰ ਕਿਵੇਂ ਘੁਰਕਦਾ ਏ, ਸੁਣੀਂਦਾ ਨਹੀਓਂ ? ਭਲਾ ਥਾਵਾਂ ਵਟਾ ਦੇਹ ਖਾਂ, ਹੇਠਲੀ ਉਤੇ ਤੇ ਉਤਲੀ ਹੇਠ, ਹੁਣ ਦਸ ਚੋਰ ਕੇਹੜਾ ਏ, ਤੇ ਜਜ ਕੇਹੜਾ—ਕਦੇ ਰਾਖਵੇਂ ਕੁੱਤੇ ਨੂੰ ਮੰਗਤੇ ਨੂੰ ਭਉਂਕ-ਦਿਆਂ ਡਿੱਠਾ ਈ?

ਰਾਮਸਿੰਹੁ:—ਮਹਾਰਾਜ ! ਕਈ ਵੇਰ।

ਲਾਲ:—ਤੇ ਮੰਗਤਾ ਕੁੱਤੇ ਤੋਂ ਡਰ ਕੇ ਨਸਦਾ? ਬਸ ਹਕੂਮਤ ਦਾ ਪੂਰਾ ਨਕਸ਼ਾ ਉਤਰਿਆ ਹੁੰਦਾ ਏ—ਕੁੱਤੇ ਦਾ ਜ਼ੋਰ ਆਪਣੇ ਮਾਲਕ ਦੇ ਸਿਰ ਤੇ ਆਪਣੇ ਟਿਕਾਣੇ ਈ ਹੁੰਦਾ ਏ—ਹਾਖ਼ੋ—ਪਾਟੀਆਂ ਲੀਰਾਂ ਵਿਚੋਂ ਨਿਕੇ ੨ ਐਬ ਵੀ ਪਏ ਦੀਹਦੇ ਨੇ, ਪਰ ਸ਼ਾਹੀ ਪੁਸ਼ਾਕਾਂ ਹੇਠ ਖ਼ੂਨ ਵੀ ਛਿਪ ਜਾਂਦੇ ਨੇ—ਪਾਪ ਨੂੰ ਸੋਨੇ ਵਿਚ ਮੜ੍ਹਾ ਦਿਓ ਤਾਂ ਇਨਸਾਫ਼ ਦਾ ਨੇਜਾ ਵੀ ਖੁੰਡਾ ਹੋ ਜਾਂਦਾ ਏ ਕੋਈ ਖੋਹਣ ਨਹੀਂ ਖੋਂਹਦਾ, ਪਰ ਜੇ ਇਸੇ ਪਾਪ ਨੂੰ ਪਾਟੀ ਲੀਰ ਵਿਚ ਲਪੇਟੀਏ ਤਾਂ ਇਕ ਮਜਨੂੰ ਜੇਹਾ ਵੀ ਪਾਜ ਉਘੇੜ ਦੇਂਦਾ ਏ—ਕਿਸੇ ਦਾ ਕੀ ਕਸੂਰ ਏ?—ਕੋਈ ਨਾਂ, ਬਿਲ-ਕੁਲ ਕੋਈ ਨਾਂ—ਮੁਦਈ ਦੀ ਮੂੰਹ ਠਪਨੀ ਕਰਨੀ ਹੋਵੇ

ਤਾਂ ਮੈਂ ਵਲ ਸਿਖਾ ਦੇਨਾ ਆਂ, ਆਪੇ ਚੁਪ ਕਰਦਾ ਏ ਕਿ ਨਹੀਂ ?—ਹਲਾ—ਨਹੀਓਂ ਦੀਹਦਾ ਤਾਂ ਸ਼ੀਸ਼ੇ ਦੀਆਂ ਅਖਾਂ ਲਵਾ ਲੈ ਤੇ ਖਚਰਾ ਰਾਜਨੀਤਕ ਪੁਰਸ਼ ਬਣ ਕੇ ਅਨਦਿਸਦੀਆਂ ਸ਼ੈਆਂ ਨੂੰ ਦਿਸਦੀਆਂ ਤੇ ਝੂਠ ਨੂੰ ਸਚ ਕਰਕੇ ਦਸ—ਹੈਂ ? ਹੈਂ ? ਹੁਣੇ ਹੁਣੇ—ਲਾਹ ਦੇਹੋ ਬੂਟ-ਖਿਚ, ਖਿਚ ਜ਼ੋਰ ਦੀ।

ਸੁੰਦਰਸਿੰਘ:—ਓਹੋ—ਵੇਹਲੇ ਬਕਵਾਸ ਵਿਚ ਦਲੀਲ ਬਾਜ਼ੀ, ਇਕੋ ਵੇਰ ਸੁਦਾ ਤੇ ਸਿਆਣਪ—ਕਿਆ ਮਿਲੇ ਨੇ।

ਲਾਲ:—ਜੇ ਮੇਰੇ ਭਾਗਾਂ ਨੂੰ ਰੋਣਾ ਈ ਤਾਂ ਅਖਾਂ ਮੈਂ ਦੇਨਾ ਆਂ—ਹੈਂ ? ਤੂੰ ਰਾਮ ਸਿੰਹੁ ਤਾਂ ਨਹੀਂ ? ਸਹਾਰਾ ਕੀਤਿਆਂ ਈ ਕੁਝ ਬਣਦਾ ਏ, ਤੈਨੂੰ ਪਤਾ ਈ ਏ ਅਸੀਂ ਰੋਂਦੇ ਈ ਦੁਨੀਆਂ ਵਿਚ ਆਉਨੇ ਆਂ ਤੇ ਰੋਂਦੇ ਰਹਿਨੇ ਆਂ—ਖਲੋ ਮੈਂ ਤੈਨੂੰ ਸਿਖਾਵਾਂ।

ਰਾਮਸਿੰਹੁ:—ਓਹੋ !—ਅਫ਼ਸੋਸ ਸਦ ਅਫ਼ਸੋਸ।

ਲਾਲ:—ਜਦ ਅਸੀਂ ਜੰਮਦੇ ਆਂ ਤਾਂ ਅਸੀਂ ਰੋਂਦੇ ਆਂ ਭਈ ਅਸੀਂ ਬੇਵਕੂਫਾਂ ਦੇ ਤਖਤੇ ਤੇ ਆ ਗਏ ਆਂ—ਤੇ ਸੰਸਾਰ ਹੈ ਵੀ ਨਮੂਨਾ ਈ, ਮੈਂ ਆਪ ਤਜਰਬਾ ਕਰਾਂਗਾ ਤੇ ਜਿਸ ਵੇਲੇ ਇਹ ਜਵਾਈ ਮੇਰੇ ਕਾਬੂ ਆਏ ਤਾਂ ਬਸ ਮਾਰ ਦਿਓ, ਵਢ ਦਿਓ, ਉੜਾ ਦਿਓ, ਮੁਕਾ ਦਿਓ, ਕਖ ਨਹੀਂ ਰਹਿਣ ਦੇਣਾ।

[ਇਕ ਸਰਦਾਰ ਕਈ ਨੌਕਰਾਂ ਨਾਲ ਆਉਂਦਾ ਏ

ਸਰਦਾਰ:—ਔਹ—ਐਥੇ ਹੈ ਐਥੇ ਛੇਤੀ ਫੜ ਲਉ ਮਹਾਰਾਜ ਤੁਹਾਡੀ ਪਿਆਰੀ ਸ਼ਾਹਜ਼ਾਦੀ—

ਲਾਲ:—ਹੈਂ ? ਫੜਦੇ ਓ ? ਕੈਦੀ ? ਭਾਗਾਂ ਦਾ ਖਿਦੂ ਤਾਂ ਮੈਂ ਪਹਿਲੇ ਈ ਹਾਂ—ਹਛਾ, ਮੇਰਾ ਧਿਆਨ ਰਖਣਾ ਫ਼ਿਕਰ ਨਹੀਂ, ਸ਼ਾਵੀਂ ਮੁੱਲ ਮਿਲੇਗਾ—ਪਰ ਡਾਕਟਰ ਤਾਂ ਸਦੋਗੇ ਈ ਨਾਂਹ, ਮੇਰਾ ਤਾਂ ਦਿਲ ਦਿਮਾਗ਼ ਫੱਟਿਆ ਪਿਆ ਏ ।

ਸਰਦਾਰ:—ਮਹਾਰਾਜ ! ਜੋ ਹੁਕਮ ਕਰੋ ਹਾਜ਼ਰ ਹੈ ।

ਲਾਲ:—ਹਾਂ, ਹਾਂ, ਬਹਾਦਰਾਂ ਦੀ ਮੌਤ ਮਰਾਂਗਾ—ਲਾੜਾ ਬਣਕੇ ਹੱਸ ਹੱਸ ਕੇ—ਹਲਾ—ਮੈਂ ਬਾਦਸ਼ਾਹ ਆਂ, ਪਤਾ ਜੇ ਨਾਂਹ ?

ਸਰਦਾਰ:—ਬਾਦਸ਼ਾਹ, ਸਰਕਾਰ, ਅਸੀ ਆਪਦੇ ਚਾਕਰ ।

ਲਾਲ:—ਤਾਂ ਅਜੇ ਕੁਝ ਗੱਲ ਹੈ? ਫੜਦੇ ਓ ? ਚੰਗਾ ਆ ਜਾਓ ਫਿਰ— ਫਰਰ ਰ ਰ...........

( ਨਸਕੇ ਨਿਕਲ ਜਾਂਦਾ--ਨੌਕਰ ਪਿਛੇ ਨਸਦੇ ਨੇ )

ਸਰਦਾਰ:—ਇਕ ਮਹਾਂ ਕੰਗਾਲ ਨੂੰ ਵੀ ਇਸ ਹਾਲਤ ਵਿਚ ਵੇਖ ਤਰਸ ਆਉਂਦਾ ਏ ਤੇ ਇਹ ਤਾਂ ਬਾਦਸ਼ਾਹ ਏ— ਪਰ ਅਜੇ ਇਕ ਲੜਕੀ ਹੈਸੂ ਜੋ ਇਸਦੇ ਦੁਖ ਨੂੰ ਧੋ ਸਕਦੀ ਏ । [ਜਾਂਦਾ ਏ

ਰਾਮ ਸਿੰਹੁ:—ਵਾਹਵਾ—ਰੰਗ ਰਬ ਦੇ—ਏਸ ਜੀਉਣ ਦੇ ਵੀ ਧ੍ਰਿਕਾਰ ਏ—ਪਰ ਰਜ਼ਾ ਵਿਚ ਰਾਜ਼ੀ ਰਹਿਣਾ ਚਾਹੀਦਾ ਏ।

ਸੁੰਦਰ ਸਿੰਹੁ:—ਬਾਪੂ ਆਹ ਗਲ ਠੀਕ ਆਖੀਊ।

ਰਾਮਸਿੰਹੁ:—ਹੂੰ ? ਤੂੰ ਕੌਣ ਏਂ ?

ਸੁੰਦਰ ਸਿੰਹੁ:—ਮੈਂ ਇਕ ਬੜਾ ਕੰਗਾਲ ਜਿਹਾ ਆਦਮੀ—ਬਦਕਿਸਮਤੀ ਦਾ ਮਾਰਿਆ ਹੋਇਆ—ਡਾਢਾ ਦੁਖੀ ਹੋਣ ਕਰਕੇ ਮੇਰੇ ਮਨ ਦੁਖੀਆਂ ਲਈ ਬੜਾ ਤਰਸ ਆਉਂਦਾ ਏ—ਆਪਣਾ ਹੱਥ ਫੜਾਏਂ ਨਾਂ ਤੈਨੂੰ ਕਿਸੇ ਟਿਕਾਣੇ ਛਡ ਆਵਾਂ।

ਰਾਮ ਸਿੰਹੁ:—ਰਬ ਤੇਰਾ ਭਲਾ ਕਰੇ।

[ਗੰਡਾ ਆਉਂਦਾ ਏ.

ਗੰਡਾ:—ਆਹ ! ਕਿਹਾ ਮੌਜ ਲਗੀ ਏ—ਅੰਨ੍ਹਿਆਂ! ਹੁਣੇ ਤੇਰਾ ਸਿਰ ਵੱਢ ਇਨਾਮ ਪਾਉਨਾ ਆਂ—ਨਮਕ ਹਰਾਮ ਆਦਮੀ, ਤੇਰਾ ਵੇਲਾ ਪੁੱਜ ਗਿਆ ਏ, ਕੁਝ ਆਖਣਾ ਈ ਤਾਂ ਆਖ ਵੇਖ ਲੈ।

[ਸੁੰਦਰ ਸਿੰਹੁ ਮੁਕਾਬਲਾ ਕਰਦਾ ਏ

ਗੰਡਾ:—ਓਇ ਮੂਰਖ ਜਟਾ ਕਿਉਂ ਤੇਰੀ ਸ਼ਾਮਤ ਆਈ ਏ, ਤੂੰ ਇਕ ਰਾਜ ਵਿਰੋਧੀ ਦੀ ਮਦਦ ਕਰਨਾ ਏਂ ? ਤੈਨੂੰ ਪਤਾ ਨਹੀਂ ਇਸਦਾ ਤੈਨੂੰ ਕੀ ਫਲ ਮਿਲੇਗਾ ? ਛਡ ਦੇਹ ਏਹਨੂੰ।

ਸੁੰਦਰ ਸਿੰਹੁ:—(ਜਟਾਕੀ ਅਵਾਜ਼ ਵਿਚ) ਨਹੀਓਂ ਛਡਦਾ ਓਏ।

ਗੰਡਾ;—ਬੇਵਕੂਫ ਛਡ ਦੇਹ, ਨਹੀਂ ਤੇ ਮਾਰਿਆ ਜਾਵੇਂਗਾ।

ਸੁੰਦਰ ਸਿੰਹੁ:—ਭਲੇ ਲੋਕ—ਗਰੀਬਾਂ ਨੂੰ ਸਤਾਣਾ ਠੀਕ ਨਹੀਂ, ਸਾਨੂੰ ਆਪਣੇ ਰਾਹ ਜਾਣ ਦੇਹ—ਤੇ ਜੇ ਇਸ ਬੁਢੇ ਨੂੰ ਕੁਝ ਆਖਿਓ ਈ ਤਾਂ ਯਾਦ ਰਖ ਐਸ ਡੰਡੇ ਨਾਲ ਸਿਰ ਫੇਹ ਦਿਊਂਗਾ, ਬਸ ਸਾਫ ੨ ਗੱਲ ਹਈ।

ਗੰਡਾ:—ਚਲ—ਓਝਰੀ ਜੇਹਾ—ਇਕ ਚਪੇੜ ਦੀ ਤਾਂ ਤੂੰ ਮਾਰ ਨਹੀਂ।

ਸੁੰਦਰ ਸਿੰਹੁ:—ਹਲਾ—ਦਸਨਾਂ ਆਂ ਤੈਨੂੰ।

[ਦੋਵੇਂ ਲੜਦੇ ਨੇ ਤੇ ਸੁੰਦਰ ਸਿੰਹੁ ਗੰਡੇ ਨੂੰ ਡੇਗਦਾ ਏ

ਗੰਡਾ:—ਹਾਇ! ਮਰ ਗਿਆ—ਬੜੀ ਬੇਵਕਤ ਮੌਤ ਆਣੀ ਏ—ਹਛਾ—ਮੈਨੂੰ ਪਤਾ ਨਹੀਂ ਤੂੰ ਕਉਣ ਏਂ, ਪਰ ਤੇਰੀ ਕਿਸਮਤ ਹਛੀ ਏ—ਜਾਹ—ਮੇਰੇ ਖੀਸੇ ਵਿਚ ਕੁਝ ਨਕਦੀ ਹੈ, ਕਢ ਲਵੀਂ ਤੇ ਨਾਲ ਈ ਤੇਰੇ ਹਥੀਂ ਕੁਝ ਚਿਠੀਆਂ ਲਗਣਗੀਆਂ, ਇਹ ਊਦੇ ਸਿੰਹੁ ਨੂੰ ਪੁਚਾ ਦੇਵੀਂ, ਉਹ ਤੈਨੂੰ ਇਸ ਦੇਸ ਦੀ ਫੌਜ ਵਿਚ ਮਿਲ ਜਾਵੇਗਾ—ਹਾਇ! ਜਾਨ ਗਈ।

[ਮਰ ਜਾਂਦਾ ਏ

ਸੁਦਰ ਸਿੰਹੁ:—ਬੇਈਮਾਨਾ, ਮੈਂ ਤੈਨੂੰ ਜਾਣਦਾ ਆਂ।

ਰਾਮ ਸਿੰਹੁ:—ਹੈਂ? ਮਰ ਗਿਆ ਏ?

ਸੁੰਦਰਸਿੰਹੁ:—ਬਾਪੂ ਤੂੰ ਇਥੇ ਬੈਠ ਜਾਹ ਮੈਂ ਇਸਦੀਆਂ ਜੇਬਾਂ ਫਰੋਲਦਾ ਆਂ, ਸ਼ਾਇਦ ਇਹ ਚਿਠੀਆਂ ਕੰਮ ਦੀਆਂ ਨਿਕਲ ਪੈਣ—ਇਹ ਮਰ ਤਾਂ ਗਿਆ ਏ, ਪਰ ਮੇਰੇ ਹਥੋਂ ਨ ਮਰਦਾ ਤਾਂ ਚੰਗਾ ਸੀ—ਆਹ ਨੇ ਚਿਠੀਆਂ, ਖੋਹਲ ਲੈਣ ਦਾ ਕੀ ਐਬ ਏ—ਵੈਰੀ ਦੀ ਤਾਂ ਛਾਤੀ ਚੀਰ ਕੇ ਵੀ ਭੇਦ ਕਢ

ਲੈਣਾ ਚਾਹੀਦਾ ਏ, ਇਹ ਤਾਂ ਚਿਠੀਆਂ ਨੇ ਤੇ ਜਿਤੀਆਂ ਹੋਈਆਂ।  [ਖੋਲ੍ਹਕੇ ਪੜ੍ਹਦਾ ਏ.

"ਸਹਵਾਂ ਖਾਧੀਆਂ ਭੁਲ ਨ ਜਾਣੀਆਂ ਦਿਲ ਚਾਹੀਦਾ ਏ, ਮਾਰਨ ਦੇ ਕਈ ਬਹਾਨੇ ਤੇ ਅਵਸਰ ਨਿਕਲ ਆਉਂਦੇ ਨੇ ਤੇ ਜੇ ਤੂੰ ਕੁਝ ਨ ਕੀਤਾ ਤੇ ਓਹ ਮੈਦਾਨ ਜਿੱਤ ਜੀਉਂਦਾ ਜਾਗਦਾ ਮੁੜ ਆਇਆ ਤਾਂ ਮੇਰੇ ਭਾ ਦੀ ਸਖਤੀ ਆ ਜਾਵੇਗੀ,ਉਸਦਾ ਬਿਸਤਰਾ ਮੇਰੇ ਲਈ ਕੈਦ ਦੀ ਕਾਲ ਕੋਠੜੀ ਤੋਂ ਵੀ ਬੁਰਾ ਹੋ ਚੁਕਾ ਏ, ਮੇਰਾ ਜੀ ਉਸਨੂੰ ਵੇਖਣੋਂ ਵੀ ਕੁਰਹਿਤ ਖਾਂਦਾ ਏ, ਮੇਰੀ ਵਾਗ ਡੋਰ ਤੇਰੇ ਹਥ ਏ, ਇਕ ਵਾਰ ਨਾਲ ਤੂੰ ਰਾਜ ਭਾਗ ਦਾ ਮਾਲਕ ਤੇ ਮੇਰੇ ਸਿਰ ਦਾ ਸਾਈਂ ਹੋ ਸਕਦਾ ਏਂ,ਮੇਰੇ ਵਲੋਂ ਤਾਂ ਮੈਂ ਹਾਂ ਤੇਰੀ ਪਿਆਰੀ ਪਤਨੀ ਤੇਰੇ ਚਰਨਾਂ ਦੀ ਦਾਸੀ—ਗੋਂਦੀ।"

ਹੋ—ਤੀਵੀਂ ਦੇ ਦਿਲ ਦਾ ਕਉਣ ਭੇਦ ਪਾ ਸਕਦਾ ਏ,ਇਹ ਅਥਾਹ ਸਾਗਰ ਦੀ ਨਿਆਈਂ ਏ--ਆਪਣੇ ਸਿਰਤਾਜ ਪਤੀ ਨੂੰ ਮਾਰਨ ਦੀਆਂ ਗੋਂਦਾਂ—ਤੇ ਬਦਲੇ ਵਿਚ ਮੇਰਾ ਭਰਾ ? ਹਛਾ ਇਸ ਬਿਨਾਂ ਦਮੋਂ ਦਲਾਲ ਨੂੰ ਇਥੇ ਈ ਦਬ ਦੇਨਾਂ ਆਂ ਤੇ ਚਿਠੀ ਕੌਰ ਜੀ ਪਾਸ ਪੁਚਾਨਾ ਆਂ, ਉਸਦੀ ਕਿਸਮਤ ਚੰਗੀ ਏ ਜੋ ਇਹ ਚਿਠੀ ਫੜੀ ਗਈ ਏ।

[ਸੁੰਦਰ ਸਿੰਹੁ ਮੁਰਦੇ ਨੂੰ ਧਰੂਹ ਲੈ ਜਾਂਦਾ ਏ.

ਰਾਮ ਸਿੰਹੁ:—ਹਾ ! ਮੈਂ ਕੇਡਾ ਪਥਰ ਦਿਲ ਆਂ, ਧੀਆਂ ਦੀ ਅਕ੍ਰਿਤਘਣਤਾ ਨੇ ਬਾਦਸ਼ਾਹ ਨੂੰ ਪਾਗਲ ਕਰ ਦਿਤਾ, ਪਰ

ਮੈਂ ਉਤਨਾ ਈ ਦੁਖੀ ਹੋਕੇ ਵੀ ਚੰਗਾ ਭਲਾ ਫਿਰਨਾ ਆਂ--ਚੰਗਾ ਹੁੰਦਾ, ਜੇ ਮੈਂ ਵੀ ਸੁਦਾਈ ਹੋ ਜਾਂਦਾ ਤਾਂ ਦੁਖ ਦਾ ਚੇਤਾ ਤੇ ਨ ਹੁੰਦਾ !' ਪਰ ਕਿਸਮਤ ! ਆ ਆਕੇ ਹੋਰ ਦੁਖੀ

[ਸੁੰਦਰ ਸਿੰਘ ਆ ਜਾਂਦਾ ਏ.

ਸੁੰਦਰ ਸਿੰਘ:—ਬਾਪੂ ! ਆ ਚਲੀਏ—ਤੈਨੂੰ ਕਿਸੇ ਸਜਨ ਮਿਤਰ ਪਾਸ ਪੁਚਾਕੇ ਮੈਂ ਲੜਾਈ ਦੇ ਮੈਦਾਨ ਵਲ ਜਾਣਾ ਏਂ ਤੇ ਇਹ ਚਿਠੀ ਪੁਚਾਉਣੀ ਏਂ।

[ਜਾਂਦੇ ਨੇ.

--o--

## ਝਾਕੀ ਸਤਵੀਂ

ਅਸਥਾਨ:—(ਸਿਆਮ ਪਤੀ ਦੇ ਕੈਂਪ ਵਿਚ ਇਕ ਤੰਬੂ ਅੰਦਰ ਲਾਲ) (ਸੁਤਾ ਹੋਇਆ ਹਕੀਮ, ਕਈ ਸਰਦਾਰ ਤੇ ਨੌਕਰ ਹਾਜ਼ਰ ਨੇ.)

( ਕਵਲਾਂ ਤੇ ਹੀਰਾ ਜੀ ਆਉਂਦੇ ਨੇ )

ਕਵਲਾਂ:—ਪਿਅਰੇ ਹੀਰਾ ਜੀ—ਮੈਂਨੂੰ ਤੁਹਾਡੀਆਂ ਮਿਹਰ-ਬਾਨੀਆਂ ਨੇ ਰਿਣੀ ਕਰ ਰਖਿਆ ਏ, ਮੈਂ ਤੁਹਾਡੀਆਂ ਦੇਣੀਆਂ ਕਿਵੇਂ ਦੇ ਸਕਾਂਗੀ ?

ਹੀਰਾ ਜੀ:—ਬੀਬੀਏ, ਇਹ ਸਭ ਕੁਝ ਤੇਰੀ ਚੰਗਿਆਈ ਦੇ ਮੁਲ ਦਾ ਨਹੀਂ।

ਕਵਲਾਂ:—ਤੁਸੀਂ ਹੁਣ ਕਪੜੇ ਵਟਾ ਕਿਓਂ ਨਹੀਂ

ਲੈਂਦੇ ? ਇਹ ਕਪੜੇ ਪੁਰਾਣੀ ਯਾਦ ਨੂੰ ਦੁਹਰਾਉਂਦੇ ਨੇ।

ਹੀਰਾਜੀ:—ਅਜੇ ਇਨ੍ਹਾਂ ਕਪੜਿਆਂ ਦੀ ਲੋੜ ਹੈ, ਚੰਗੀ ਗਲ ਤਾਂ ਇਸ ਵਿਚ ਏ ਕਿ ਲੋਕਾਂ ਸਾਹਮਣੇ ਤੂੰ ਵੀ ਮੈਥੋਂ ਅਨਜਾਣੂ ਹੀ ਬਣੀ ਰਹਵੇਂ।

ਕਵਲਾਂ:—ਜਿਵੇਂ ਤੁਹਾਡੀ ਮਰਜ਼ੀ, (ਹਕੀਮ ਨੂੰ) ਬਾਦਸ਼ਾਹ ਦਾ ਕੀ ਹਾਲ ਏ ?

ਹਕੀਮ:—ਅਜੇ ਸੁੱਤੇ ਹੋਏ ਨੇ।

ਕਵਲਾਂ:—ਰੱਬਾ! ਤੂੰ ਈ ਬਹੁੜੀਂ ਤੇ ਮੇਰੇ ਪਿਆਰੇ ਪਿਤਾ ਦੇ ਦੁਖ ਦਾ ਦਾਰੂ ਹੋਵੀਂ, ਵਿਚਾਰੇ ਨੂੰ ਆਪਣੀਆਂ ਜਾਈਆਂ ਦੀ ਨਾਸ਼ੁਕਰੀ ਨੇ ਕਿਵੇਂ ਸੁਦਾਈ ਕਰ ਦਿਤਾ ਏ।

ਹਕੀਮ:—ਜੇ ਆਗਿਆ ਦਿਓ ਤਾਂ ਉਨ੍ਹਾਂ ਨੂੰ ਜਗਾਇਆ ਜਾਵੇ, ਸੁਤਿਆਂ ਬਹੁਤ ਦੇਰ ਹੋ ਗਈ ਏ।

ਕਵਲਾਂ:—ਹਕੀਮ ਜੀ! ਤੁਸੀ ਸਿਆਣੇ ਓ, ਜਿਵੇਂ ਮੁਨਾਸਬ ਹੋਵੇ ਕਰੋ, ਉਨ੍ਹਾਂ ਨੂੰ ਕਪੜੇ ਪਵਾ ਦਿਤੇ ਗਏ ਨੇ ?

ਇਕ ਸਰਦਾਰ:—ਹਾਂ ਜੀ, ਗੂੜ੍ਹੀ ਨੀਂਦ ਸਮੇਂ ਕਪੜੇ ਬਦਲ ਦਿਤੇ ਗਏ ਸੀ।

ਹਕੀਮ:—ਮੈਨੂੰ ਯਕੀਨ ਏ ਕਿ ਹੁਣ ਹੋਸ਼ ਵਿਚ ਹੋਣਗੇ, ਜਗਾਉਣ ਸਮੇਂ ਤੁਸਾਂ ਪਾਸ ਈ ਰਹਿਣਾ।

ਕਵਲਾਂ:—ਬਹੁਤ ਹਛਾ।

ਹਕੀਮ:—ਜ਼ਰਾ ਹੋਰ ਨੇੜੇ ਹੋਕੇ ਸਾਜ ਵਜਾਓ।

ਕਵਲਾਂ:—ਪਿਆਰੇ ਪਿਤਾ ਜੀ, ਮੇਰੀਆਂ ਭੈਣਾਂ ਨੇ ਆਪ ਦੇ ਦਿਲ ਨੂੰ ਡਾਢਾ ਸੱਲਿਆ ਏ—ਓਹੋ ! ਭਲਾ ਆਹ ਸਤਿਕਾਰ ਯੋਗ ਹਸਤੀ ਇਨ੍ਹਾਂ ਕਸ਼ਟਾਂ ਦੇ ਸਹਾਰਨ ਲਾਇਕ ਸੀ ? (ਚਰਣ ਚੁੰਮਦੀ ਏ) ਰੱਬਾ ! ਤਰਸ ਕਰ, ਮੇਰੇ ਹੋਠਾਂ ਵਿਚ ਈ ਬਰਕਤ ਪਾ ਜੋ ਮੈਂ ਇਨ੍ਹਾਂ ਰਾਹੀਂ ਪਿਆਰੇ ਪਿਤਾ ਦੇ ਦੁਖਾਂ ਨੂੰ ਚੂਸ ਲਵਾਂ ।

ਹੀਰਾ ਜੀ:—ਵਾਹ ! ਪਿਆਰ ਦੀ ਪੁੰਜ ਸ਼ਾਹਜ਼ਾਦੀ !

ਕਵਲਾਂ:—ਪਿਆਰੇ ਪਿਤਾ, ਤੁਸਾਂ ਤਾਂ ਉਨ੍ਹਾਂ ਨੂੰ ਜਣਿਆ, ਪਾਲਿਆ ਤੇ ਰਾਜ਼ ਭਾਗ ਵਾਲੇ ਬਣਾਇਆ ਸੀ, ਪਰ ਕਦੇ ਤੁਸੀਂ ਸਤ ਪਰਾਏ ਵੀ ਹੁੰਦੇ ਤਾਂ ਆਹ ਚਿਟੇ ਦੁਧ ਵਰਗੇ ਕੇਸ ਪਥਰ ਦਿਲਾਂ ਨੂੰ ਵੀ ਤਰਸ ਲਈ ਪ੍ਰੇਰਦੇ -ਹਾਏ ! ਆਹ ਚੇਹਰਾ ਉਸ ਕਕਰੀ ਰਾਤ ਤੇ ਵਗਦੇ ਝਖੜ ਨੂੰ ਸਹਾਰਨ ਜੋਗਾ ਸੀ ? ਓਹ ਬਦਲਾਂ ਦੀ ਗੜ ਗੜ, ਬਿਜਲੀ ਦੀ ਲਿਸ਼ਕ ਤੇ ਤੁਫ਼ਾਨ ਦਾ ਕਹਿਰ ਤੇ ਤੁਸੀਂ ਨੰਗੇ ਸਿਰ ਤੂਫ਼ਾਨ ਨੂੰ ਵੰਗਾਰ ੨ ਇਸਦਾ ਸਾਹਮਣਾ ਕੀਤਾ—ਉਸ ਵੇਲੇ ਤਾਂ ਮਰੇ ਵੈਰੀ ਦਾ ਕੁੱਤਾ ਵੀ ਮੇਰੇ ਬੂਹੇ ਆਉਂਦਾ ਤਾਂ ਮੈਂ ਉਸ ਨੂੰ ਅੰਦਰ ਵਾੜ ਅੱਗ ਸਿਕਾਉਂਦੀ, ਭਾਵੇਂ ਉਸ ਮੈਨੂੰ ਈ ਵਢਿਆ ਹੁੰਦਾ—ਤੇ ਤੁਸੀਂ ਪਿਤਾ ਜੀ, ਕੱਖਾਂ ਦੀ ਝੁਗੀ ਵਿਚ ਜੰਗਲੀ ਜਨੌਰਾਂ ਸੰਗ ਬਹਿ ਰਾਤ ਕਟੀ—ਹਾਇ—ਤੁਸਾਂ ਐਤਨਾ ਕਸ਼ਟ ਭੋਗਿਆਂ ਤੇ ਫਿਰ ਆਪਣਾ ਆਪ ਬਚਾਈ ਰਖਿਆ, ਉਸ ਵੇਲੇ

ਤਾਂ ਨਿਰੀ ਹੋਸ਼ ਈ ਨਹੀਂ, ਜਿੰਦ ਦਾ ਵੀ ਬਚ ਜਾਣਾ ਅਚੰਭਾ ਹੀ ਸੀ--ਜਾਗਣ ਲਗੇ ਨੇ, ਬੁਲਾਓ ਨੇ।

ਹਕੀਮ:—ਹੁਣ ਮੌਕਾ ਏ ਤੁਸੀਂ ਬੁਲਾਓ।

ਕਵਲਾਂ:—ਪਿਤਾ ਜੀ, ਪਿਆਰੇ ਬਾਦਸ਼ਾਹ ਜੀ।

ਲਾਲ:—ਇਹ ਕੋਈ ਚੰਗੀ ਗਲ ਏ, ਮੈਨੂੰ ਕਬਰ ਵਿਚੋਂ ਆਰਾਮ ਨਾਲ ਪਏ ਨੂੰ ਉਠਾਉਂਦੇ ਹੋ? ਤੂੰ ਤਾਂ ਕੋਈ ਬਹਿਸ਼ਤੋਂ ਉਤਰੀ ਹੂਰ ਏਂ, ਮੈਂ, ਰਹਿ ਚੁਕੀ ਮੜ੍ਹੋਲੀ ਨੂੰ ਕਿਉਂ ਸਿਤਾਉਂਦੇ ਓ? ਇਹ ਹਿੰਝੂ ਕਾਹਦੇ ਨੇ ਇਹ ਤਾਂ ਸਿੱਕਾ ਪਿਆ ਢਲਦਾ ਏ।

ਕਵਲਾਂ:—ਪਿਤਾ ਜੀ, ਮੈਨੂੰ ਸਿਆਣਦੇ ਓ?

ਲਾਲ:—ਤੂੰ ਤਾਂ ਕੋਈ ਰੂਹ ਏਂ, ਕਦੋਂ ਮਰੀ ਸੈਂ?

ਕਵਲਾਂ:—ਓਹ! ਅਜੇ ਕਿਥੇ।

ਹਕੀਮ;—ਨਹੀਂ ਜੀ, ਹਾਲਾਂ ਹਛੀ ਤਰ੍ਹਾਂ ਜਾਗੇ ਨਹੀਂ।

ਲਾਲ:—ਹੈਂ? ਮੈਂ ਕਿਥੇ ਰਿਹਾ ਆਂ ਤੇ ਹੁਣ ਕਿਥੇ ਆਂ? ਇਹ ਦਿਨ ਦਾ ਚਾਨਣਾ ਏ? ਮੇਰੇ ਨਾਲ ਬੁਰੀ ਹੋਈ ਏ—ਓਹੋ! ਇਹੋ ਜੇਹੀ ਹਾਲਤ ਵੇਖ ਐਵੇਂ ਈ ਤਰਸ ਆ ਜਾਂਦਾ ਏ— ਕੀ ਕਹਵਾਂ—ਆਹ ਮੇਰੇ ਈ ਹਥ ਨੇ? ਇਹ ਮੇਰਾ ਈ ਸਰੀਰ ਏ? ਭਲਾ ਸੂਈ ਚੋਭ ਕੇ ਵੇਖਦੇ ਆਂ ਨਾਂਹ— ਮੈਨੂੰ ਕੋਈ ਯਕੀਨ ਬਨ੍ਹਾ ਸਕਦਾ ਏ ਕਿ ਇਹ ਮੈਂ ਹੀ ਆਂ?

ਕਵਲਾਂ—:ਪਿਤਾ ਜੀ, ਮੇਰੇ ਵੰਨੇ ਵੇਖੋ ਨਾਂਹ – ਹਾਂ—

ਮੈਨੂੰ ਅਸੀਸ ਦੇਹੋ ਨਾਂਹ-ਨਾਂ ਨਾਂ, ਗੋਡਿਆਂ ਪਰਨੇ ਕਿਓਂ ਹੋ ਗਏ ਓ ?

ਲਾਲ:-ਮੇਰੇ ਨਾਲ, ਹਾਸੀ ਨ ਕਰੋ ਮੈਂ ਬੇਵਕੂਫ਼ ਜੇਹਾ ਬੁਢਾ ਆਦਮੀ ਆਂ, ਅੱਸੀਆਂ ਤੋਂ ਵੀ ਲੰਘ ਪਿਆ ਆਂ – ਤੇ ਸਚ ਪੁਛੋ ਤਾਂ ਮੇਰੀ ਹੋਸ਼ ਵੀ ਕੈਮ ਨਹੀਂ ਜਾਪਦੀ-ਮੇਰੀ ਸਮਝੇ ਮੈਂ ਤੈਨੂੰ ਜਾਣਦਾ ਆਂ-ਹਾਂ, ਇਸ ਨੂੰ ਵੀ ਜਾਣਦਾ ਆਂ, ਪਰ ਦਿਲ ਯਕੀਨ ਨਹੀਂ ਖਾਂਦਾ-ਮੈਨੂੰ ਕੋਈ ਪਤਾ ਨਹੀਂ, ਮੈਂ ਕਿਥੇ ਆਂ ਤੇ ਇਹ ਕਪੜੇ ਕਿਧਰੋਂ ਆ ਗਏ ਨੇ-ਮੈਂ ਰਾਤੀਂ ਕਿਥੇ ਰਿਹਾ ਆਂ ? ਨਾਂ, ਨਾਂ, ਮੇਰੇ ਤੇ ਹੱਸੋ ਨਾਂ- ਜੇ ਸਚ ਮੁਚ ਮੈਂ ਜੀਊਂਦਾ ਜਾਗਦਾ ਆਂ ਤਾਂ ਇਹ ਮੇਰੀ ਲੜਕੀ ਕਵਲਾਂ ਜਾਪਦੀ ਏ।

ਕਵਲਾਂ:-ਹਾਂ, ਹਾਂ, ਪਿਤਾ ਜੀ ! ਕਵਲਾਂ-ਤੁਹਾਡੀ ਕਵਲਾਂ।

ਲਾਲ:-ਨਾਂ, ਨਾਂ, ਕਵਲਾਂ ! ਰੋ ਨਾਂ-ਮੈਂ ਤੇਰ ਸਾਹਮਣੇ ਖਲੋਣ ਦੇ ਲੈਕ ਨਹੀਂ-ਮੈਨੂੰ ਕੁਝ ਦੇਹ ਮੈਂ ਖਾਕੇ ਮਰ ਜਾਵਾਂ-ਤੂੰ ਮੈਨੂੰ ਪਿਆਰ ਕਿਸਤਰ੍ਹਾਂ ਕਰ ਸਕਦੀ ਏਂ, ਤੇਰੀਆਂ ਭੈਣਾਂ ਰਾਜ ਭਾਗ ਸਾਂਭ ਮੇਰਾ ਇਹ ਹਾਲ ਕੀਤਾ ਏ ਤੇ ਤੂੰ ਤਾਂ ਕੁਝ ਲਿਆ ਬੀ ਨਹੀਂ, ਤੇਰੇ ਪਾਸ ਤਾਂ ਬਹਾਨਾ ਹੈ, ਉਨ੍ਹਾਂ ਪਾਸ ਕੀ ਸੀ ?

ਕਵਲਾਂ:-ਕਿਹਾ ਬਹਾਨਾ ? ਕੋਈ ਬਹਾਨਾ ਨਹੀਂ।

ਲਾਲ;—ਭੁਲਾ—ਮੈਂ ਸਿਆਮ ਵਿਚ ਹਾਂ ?

ਹੀਰਾ ਜੀ:—ਨਹੀਂ ਜੀ, ਆਪਣੀ ਰਾਜਧਾਨੀ ਅੰਦਰ।

ਲਾਲ:—ਨਾਂ—ਮੇਰੇ ਨਾਲ ਹਾਸਾ ਨ ਕਰੋ।

ਹਕੀਮ:—ਸ੍ਵਾਮਨੀ ਜੀ— ਸ਼ੁਕਰ ਹੈ ਬਹੁਤ ਫ਼ਰਕ ਪੈ ਗਿਆ ਏ, ਪਰ ਪਿਛੇ ਗੁਜ਼ਰੀ ਚੇਤਾਉਣ ਵਿਚ ਅਜੇ ਖ਼ਤਰਾ ਏ—ਇਨ੍ਹਾਂ ਨੂੰ ਅੰਦਰ ਲੈ ਚਲੋ ਤੇ ਹੋਰ ਨ ਬੁਲਾਓ।

ਕਵਲਾਂ:—ਪਿਤਾ ਜੀ ! ਅੰਦਰ ਚਲੋ।

ਲਾਲ;—ਬਚੀਏ, ਮੈਂ ਬੁਢਾ ਹੋਇਆ, ਮੇਰੀ ਹੋਸ਼ ਠਿਕਾਣੇ ਨਹੀਂ ਰਹਿੰਦੀ, ਤੂੰ ਪਿਛਲੀਆਂ ਭੁਲਾ ਦੇਹ ਤੇ ਮੈਨੂੰ ਬਖਸ਼ !

[ਲਾਲ, ਕਵਲਾਂ, ਹਕੀਮ ਤੇ ਨੌਕਰ ਜਾਂਦੇ ਨੇ

ਸਰਦਾਰ:--ਕਿਉਂ ਜੀ, ਕੀ ਇਹ ਸਚ ਏ ਜੋ ਗੁਲਾਬ ਰਾਇ ਇਸਤਰ੍ਹਾਂ ਮਾਰਿਆ ਗਿਆ ਏ ?

ਹੀਰਾ ਜੀ:--ਬਿਲਕੁਲ ਸੱਚ।

ਸਰਦਾਰ:--ਤੇ ਉਸਦੀਆਂ ਫੌਜਾਂ ਕਿਸਦੇ ਸਪੁਰਦ ਨੇ ?

ਹੀਰਾ ਜੀ:--ਕਹਿੰਦੇ ਨੇ ਰਾਮ ਸਿੰਹੁ ਦੇ ਲੜਕੇ ਊਦੇ ਸਿੰਹੁ ਦੇ।

ਸਰਦਾਰ:--ਤੇ ਸੁਣਿਆ ਏ ਉਸਦਾ ਵਡਾ ਲੜਕਾ ਸੁੰਦਰ ਸਿੰਹੁ ਹੀਰਾ ਜੀ ਦੇ ਨਾਲ ਚੀਨ ਦੇਸ ਨੂੰ ਚਲਿਆ ਗਿਆ ਏ।

ਹੀਰਾ ਜੀ:--ਕੀ ਪਤਾ—ਲੋਕੀਂ ਐਵੇਂ ਉਡਾ ਦੇਂਦੇ ਨੇ—ਸਾਨੂੰ ਹੁਸ਼ਿਆਰ ਰਹਿਣਾ ਚਾਹੀਦਾ ਏ, ਕਿਉਂਕਿ ਫੌਜਾਂ ਦਬਾ

ਦਬ ਆ ਰਹੀਆਂ ਨੇ।

ਸਰਦਾਰ:—ਕਾਰੀ ਲੜਾਈ ਹੋਣ ਦਾ ਖਿਆਲ ਏ– ਹਛਾ ਮੈਂ ਛੁਟੀ ਮੰਗਦਾ ਆਂ।

[ਜਾਂਦਾ ਏ

ਹੀਰਾ ਜੀ:—ਅਜ ਦੀ ਲੜਾਈ, ਮੇਰੀ ਕਿਸਮਤ ਦਾ ਵੀ ਫੈਸਲਾ ਹੋਵੇਗਾ।

[ਚਲਿਆ ਜਾਂਦਾ ਏ



# ਨਾਟ ਪੰਜਵਾਂ

## ਝਾਕੀ ਪਹਿਲੀ

ਅਸਥਾਨ:—[ਕੁਸ਼ਾਲਾ ਦੇ ਲਾਗੇ ਭਾਰਤ ਦੇਸ ਦੀਆਂ ਫੌਜਾਂ ਦਾ ਕੈਂਪ]

(ਝੰਡਾ ਝੂਲਦਾ ਤੇ ਮਾਰੂ ਵਜਦੇ ਨੇ, ਊਦੇਸਿੰਹੁ, ਰਾਧਾਂ, ਕਈ ਅਫਸਰ ਤੇ ਸਿਪਾਹੀ ਆਉਂਦੇ ਨੇ)

ਊਦੇ ਸਿੰਹੁ:—(ਇਕ ਅਫਸਰ ਨੂੰ) ਕੌਰ ਜੀ ਪਾਸੋਂ ਝਟ ਪਟ ਪਤਾ ਲਿਆਓ ਕਿ ਉਨ੍ਹਾਂ ਲੜਾਈ ਦੀ ਤਜਵੀਜ਼ ਫਿਰ ਬਦਲ ਦਿਤੀ ਏ ਜਾਂ ਪਹਿਲੀ ਈ ਏ, ਓਹ ਆਪਣਾ ਇਰਾਦਾ ਬੜੀ ਛੇਤੀ ਬਦਲ ਲੈਂਦੇ ਨੇ, ਉਨ੍ਹਾਂ ਨੂੰ ਕਹੋ ਪਕਾ ਫੈਸਲਾ ਦਸਣ। [ਅਫਸਰ ਜਾਂਦਾ ਏ

ਰਾਧਾਂ:—ਸਾਡੀ ਭੈਣ ਦਾ ਦੂਤ ਤੁਹਾਡੇ ਤਕ ਜੂ ਨਹੀਂ ਪੁਜਾ, ਉਸ ਨਾਲ ਜ਼ਰੂਰ ਕੋਈ ਵਾਪਰੀ ਏ।

ਊਦੇ ਸਿੰਹੁ:—ਮੈਨੂੰ ਵੀ ਸ਼ੱਕ ਏ।

ਰਾਧਾਂ—ਤੁਹਾਨੂੰ ਮੇਰੇ ਇਰਾਦੇ ਦਾ ਤਾਂ ਪਤਾ ਈ ਏ- ਮੈਨੂੰ ਸਚੋ ਸਚ ਦਸੋ ਝੂਠ ਨ ਆਖਣਾ ਕਿ ਤੁਸੀਂ ਭੈਣ ਗੋਂਦੀ

ਨੂੰ ਪਿਆਰ ਤਾਂ ਨਹੀਂ ਕਰਦੇ ?

ਊਦੇ ਸਿੰਹੁ:—ਹਾਂ, ਪਰ ਸਚੇ ਮਿਤਰਾਂ ਵਾਲਾ ਪਿਆਰ ਏ।

ਰਾਧਾਂ:—ਜੇਹੋ ਜੇਹਾ ਤੀਵੀਂਆਂ ਮਰਦਾਂ ਦਾ ਹੁੰਦਾ ਏ ਉਜੇਹਾ ਨਹੀਂ ?

ਊਦੇ ਸਿੰਹੁ: - ਤੈਨੂੰ ਇਹ ਖਿਆਲ ਸਤਾਂਦਾ ਏ ?

ਰਾਧਾਂ:—ਸਚ ਆਖਾਂ ? ਮੈਨੂੰ ਤਾਂ ਸ਼ਕ ਏ ਕਿ ਤੁਹਾਡੇ ਤਅੱਲਕ ਗੂੜ੍ਹੇ ਤੇ ਮੁਨਾਸਬ ਹਦ ਤੋਂ ਲੰਘੇ ਹੋਏ ਨੇ।

ਊਦੇ ਸਿੰਹੁ:—ਨਹੀਂ, ਇਹ ਗਲ ਝੂਠ ਏ।

ਰਾਧਾਂ:—ਸੱਚ ਤਾਂ ਇਹ ਏ ਕਿ ਮੈਂ ਇਹ ਬਰਦਾਸ਼ਤ ਨਹੀਂ ਕਰ ਸਕਦੀ ਕਿ ਤੁਸੀਂ ਆਪੋ ਵਿਚ ਦੀ ਐਤਨੇ ਖੁਲ੍ਹੇ ਹੋਵੋ।

ਊਦੇ ਸਿੰਹੁ:—ਕੋਈ ਡਰ ਨ ਕਰੋ, ਔਹ ਤਕੋ ਕੌਰ ਜੀ ਤੇ ਓਹ ਆਉਂਦੇ ਨੇ।

[ਕੌਰ ਜੀ, ਗੇਂਦੀ ਤੇ ਕੁਝ ਸਿਪਾਹੀ ਆਉਂਦੇ ਨੇ.

ਗੇਂਦੀ:---(ਇਕਲਵੰਜੇ) ਮੈਨੂੰ ਲੜਾਈ ਹਰ ਜਾਣ ਦਾ ਇਤਨਾ ਅਫਸੋਸ ਨਹੀਂ ਹੋਵੇਗਾ, ਜਿਤਨਾ ਇਸ ਗਲ ਦਾ ਕਿ ਰਾਧਾਂ ਸਾਨੂੰ ਨਿਖੇੜ ਦੇਵੇ।

ਕੌਰ ਜੀ:—ਭੈਣ ਰਾਧਾਂ ਜੀ ਆਈ—ਸੁਣਿਆ ਏ ਜੋ ਬਾਦਸ਼ਾਹ ਕਵਲਾਂ ਪਾਸ ਪੁਜ ਗਿਆ ਏ ਤੇ ਕਈ ਹੋਰ ਆਦਮੀ ਵੀ ਸਾਡੇ ਹਥੋਂ ਸਤੇ ਹੋਏ ਉਨ੍ਹਾਂ ਨਾਲ ਜਾ ਰਲੇ

ਨੇ—ਬਿਨਾ ਮਾਕੂਲ ਦਲੀਲ ਦੇ ਕਿਸੇ ਨਾਲ ਅੜਨਾ ਠੀਕ ਨਹੀਂ. ਪਰ ਇਸ ਲੜਾਈ ਵਿਚ ਤਾਂ ਸਿਆਮਪਤੀ ਦਾ ਸਾਡੇ ਦੇਸ ਤੇ ਹਮਲਾ ਕਰਨਾ ਈ ਕਾਫੀ ਦਲੀਲ ਏ ਕਿ ਅਸੀਂ ਉਸ ਦਾ ਸਾਹਮਣਾ ਕਰੀਏ—ਮੁਲਕ ਤੇ ਕੌਮ ਦੀ ਰਖਿਆ ਦਾ ਸਵਾਲ ਏ।

ਊਦੇ ਸਿੰਹੁ:—ਬਿਲਕੁਲ ਠੀਕ ਆਖਿਆ ਜੇ ਮਹਾਰਾਜ!

ਗੇਂਦੀ:—ਸਾਨੂੰ ਆਪਣੇ ਘਰੋਗੀ ਝਗੜੇ ਭੁਲ ਜਾਣੇ ਚਾਹੀਦੇ ਨੇ, ਤੇ ਸਾਂਝੇ ਵੈਰੀ ਦਾ ਮਿਲਕੇ ਸਾਹਮਣਾ ਕਰਨਾ ਚਾਹੀਦਾ ਏ।

ਕੌਰ ਜੀ:—ਤਾਂ ਝਟ ਪਟ ਸਿਆਣੇ ੨ ਸੈਨਾਪਤੀਆਂ ਨੂੰ ਬੁਲਾਕੇ ਸਲਾਹ ਪਕਾ ਲੈਣੀ ਚਾਹੀਦੀ ਏ।

ਊਦੇ ਸਿੰਹੁ:—ਮਹਾਰਾਜ! ਮੈਂ ਹੁਣੇ ਈ ਆਪ ਦੇ ਡੇਰੇ ਹਾਜ਼ਰ ਹੁੰਦਾ ਆਂ।

ਰਾਧਾਂ:—ਭੈਣ, ਤੂੰ ਵੀ ਸਾਡੇ ਨਾਲ ਈ ਚਲੇਂਗੀ?

ਗੇਂਦੀ:—ਨਹੀਂ।

ਰਾਧਾਂ:—ਚੰਗੀ ਗਲ ਤਾਂ ਏ, ਨਾਲ ਈ ਚਲ।

ਗੇਂਦੀ:—(ਇਕਲਵੰਜੇ) ਹੂੰ—ਮੈਂ ਸਭ ਕੁਝ ਸਮਝਦੀ ਆਂ (ਉੱਚੀ) ਅੱਛਾ ਚਲਦੀ ਆਂ।

(ਸਾਰੇ ਬਾਹਰ ਜਾਣ ਲਗਦੇ ਨੇ ਤੇ ਸੁੰਦਰ ਸਿੰਹੁ ਆ ਜਾਂਦਾ ਏ.)

ਸੁੰਦਰ ਸਿੰਹੁ:—ਮਹਾਰਾਜ—ਜੇਕਰ ਆਪ ਮੇਰੇ ਜੇਹੇ

ਵਰੋਂਬ ਨਾਲ ਗੱਲ ਕਰਨੀ ਬੁਰੀ ਨ ਜਾਣੋ ਤਾਂ ਇਕ ਅਰਜ਼ ਏ ।

ਕੌਰ ਜੀ:—ਤੁਸੀਂ ਚਲੋ ਮੈਂ ਮਿਲ ਪੈਂਦਾ ਆਂ—ਦਸ ?

[ਕੌਰ ਜੀ ਤੇ ਸੁੰਦਰ ਸਿੰਘ ਤੋਂ
ਬਿਨਾਂ ਸਭ ਚਲੇ ਜਾਂਦੇ ਨੇ.

ਸੁੰਦਰ ਸਿੰਘ:—ਮਹਾਰਾਜ—ਲੜਾਈ ਲੜਨ ਤੋਂ ਪਹਿਲੋਂ ਇਹ ਚਿਠੀ ਪੜ੍ਹ ਲੈਣੀ, ਜੇਕਰ ਤੁਹਾਡੀ ਜਿੱਤ ਹੋ ਗਈ ਤਾਂ ਤੁਸਾਂ ਢੋਲ ਮਾਰ ਇਸ ਚਿੱਠੀ ਲਿਆਉਣ ਵਾਲੇ ਨੂੰ ਸੱਦਣਾ—ਭਾਵੇਂ ਮੈਂ ਗਰੀਬੜਾ ਜੇਹਾ ਦੀਹਨਾ ਆਂ, ਪਰ ਜੇਕਰ ਤੁਸਾਂ ਸੱਦਾ ਦਿਤਾ ਤਾਂ ਮੇਰੀ ਥਾਵੇਂ ਕੋਈ ਜੋਧਾ ਹਾਜ਼ਰ ਹੋਵੇਗਾ, ਜੋ ਜਾਨ ਹੂਲਕੇ ਵੀ ਸਾਬਤ ਕਰੇਗਾ ਕਿ ਇਹ ਚਿਠੀ ਸਚੀ ਹੈ ਤੇ ਜੇ ਰਬ ਨ ਕਰੇ ਤੁਹਾਨੂੰ ਹਾਰ ਹੋਈ ਤੇ ਤੁਸੀਂ ਮਾਰੇ ਗਏ ਤਾਂ ਇਸ ਚਿਠੀ ਦੇ ਸਬੂਤ ਦੀ ਲੋੜ ਈ ਨ ਰਹੇਗੀ—ਲੌ ਮੈਂ ਚਲਦਾ ਆਂ ।

ਕੌਰ ਜੀ:—ਠਹਿਰ ਮੈਂ ਚਿਠੀ ਪੜ੍ਹ ਲਵਾਂ ।

ਸੁੰਦਰ ਸਿੰਹੁ:—ਨਹੀਂ,ਮੈਨੂੰ ਠਹਿਰਨ ਦਾ ਹੁਕਮ ਨਹੀਂ—ਜਦ ਵੇਲਾ ਆਵੇਗਾ ਮੈਂ ਫਿਰ ਹਾਜ਼ਰ ਹੋ ਜਾਵਾਂਗਾ ।

[ਜਾਂਦਾ ਏ.

ਕੌਰ ਜੀ:—ਅੱਛਾ—ਮੈਂ ਪੜ੍ਹ ਤਾਂ ਵੇਖਾਂ ਕੀ ਲਿਖਿਆ ਏ ।

[ਊਦੇ ਸਿੰਹੁ ਆਉਂਦਾ ਏ

ਊਦੇ ਸਿੰਹੁ:—ਮਹਾਰਾਜ ! ਵੈਰੀ ਦੀ ਸੈਨਾ ਬਿਲਕੁਲ ਨੇੜੇ ਆ ਗਈ, ਸਿਆਣੇ ਮੁਖ਼ਬਰਾਂ ਨੇ ਗਿਣਤੀ ਆਦਿਕ

ਦਾ ਅੰਦਾਜ਼ਾ ਇਸਤਰ੍ਹਾਂ ਲਾਇਆ ਏ, ਆਪਨੂੰ ਜਲਦੀ ਕਰਨੀ ਚਾਹੀਦੀ ਏ।

ਕੌਰ ਜੀ:—ਬਹੁਤ ਅੱਛਾ, ਅਸੀਂ ਚਲਦੇ ਆਂ।

[ਚਲਿਆ ਜਾਂਦਾ ਏ.

ਊਦੇ ਸਿੰਹੁ:—ਮੁਸ਼ਕਲ ਤਾਂ ਇਹ ਬਣੀ ਏ ਜੋ ਮੈਂ ਦੋਹਾਂ ਭੈਣਾਂ ਨੂੰ ਜ਼ਬਾਨ ਦੇ ਬੈਠਾ ਆਂ ਤੇ ਉਨ੍ਹਾਂ ਦੀ ਆਪੋ ਵਿਚ ਦੀ ਈ ਇਤਨੀ ਈਰਖਾ ਏ, ਜਿਵੇਂ ਕੁੱਤੇ ਦੀ ਕੁੱਤੇ ਨਾਲ, ਹੁਣ ਕਿਹਨੂੰ ਵਰਾਂ ਤੇ ਕਿਹਨੂੰ ਛੱਡਾਂ—ਦੋਹਾਂ ਨੂੰ ਵਰਾਂ? ਇਕ ਨੂੰ ਕਿ ਕਿਸੇ ਨੂੰ ਵੀ ਨਾਂ? ਇਕ ਦੇ ਜੀਊਂਦਿਆਂ ਦੂਜੀ ਨੂੰ ਲੈਣਾ ਬੜਾ ਮੁਸ਼ਕਲ ਏ—ਰਾਧਾਂ ਨੂੰ ਘਰ ਪਾਵਾਂ ਤਾਂ ਗੇਂਦੀ ਸੜ ਬਲ ਸੁਦਾਈ ਹੋ ਜਾਵੇਗੀ ਤੇ ਕੌਰ ਜੀ ਦੇ ਜੀਊਂਦਿਆਂ ਗੇਂਦੀ ਨੂੰ ਲੈਣਾ ਬੜਾ ਮੁਸ਼ਕਲ ਏ—ਹੱਛਾ, ਲੜਾਈ ਤੋਂ ਪਿਛੋਂ ਜੇਕਰ ਗੇਂਦੀ ਦੀ ਸਲਾਹ ਹੋਈ ਤਾਂ ਘਰ ਵਾਲੇ ਨੂੰ ਮਗਰੋਂ ਲਾਹੁਣ ਦੀ ਆਪੇ ਕੋਈ ਜੁਗਤ ਕਰੇਗੀ, ਨਹੀਂ ਸਾਨੂੰ ਕੀ ਪਈ ਏ, ਵੇਹਲਾ ਫਿਕਰ ਕਰੀਏ—ਤੇ ਜੇਹੜਾ ਕੌਰ ਜੀ ਦਾ ਖਿਆਲ ਏ ਕਿ ਲਾਲ ਤੇ ਕਵਲਾਂ ਨੂੰ ਬਚਾ ਲਿਆ ਜਾਏਗਾ, ਇਸਦਾ ਮੈਂ ਬ੍ਰਾਹਨਣੂ ਬੰਨ੍ਹ ਲਵਾਂਗਾ—ਜਿਸ ਵੇਲੇ ਲੜਾਈ ਜਿੱਤੀ ਗਈ, ਓਹ ਸਾਡੇ ਈ ਕਬਜ਼ੇ ਵਿਚ ਹੋਣਗੇ ਨਾਂਹ—ਹੁਣ ਲੜਨ ਦਾ ਵੇਲਾ ਏ ਨ ਕਿ ਦਲੀਲ ਬਾਜ਼ੀ ਦਾ?

[ਚਲਿਆ ਜਾਂਦਾ ਏ.

—-o—-

# ਝਾਕੀ ਦੂਜੀ

## ਅਸਥਾਨ–(ਮੈਦਾਨ)

[ਮਾਰੂ ਵਜਦੇ ਨੇ—ਨਿਸ਼ਾਨ ਝੂਲਦੇ ਨੇ, ਲਾਲ, ਕਵਲਾਂ ਤੇ
ਉਨ੍ਹਾਂ ਦੀਆਂ ਫੌਜਾਂ ਆਕੇ ਚਲੀਆਂ ਜਾਂਦੀਆਂ ਨੇ]

(ਸੁੰਦਰ ਸਿੰਹੁ ਤੇ ਰਾਮ ਸਿੰਹੁ ਆਉਂਦੇ ਨੇ)

ਸੁੰਦਰਸਿੰਹੁ:—ਬਾਪੂ ! ਤੂੰ ਐਸ ਰੁਖ ਦੀ ਛਾਵੇਂ ਖਲੋ ਤੇ ਅਰਦਾਸ ਕਰ ਕਿ ਸਚ ਦੀ ਜਿੱਤ ਹੋਵੇ। ਮੈਂ ਹੁਣ ਪਰਤ ਕੇ ਤੈਨੂੰ ਕੋਈ ਚੰਗੀ ਖਬਰ ਲਿਆ ਦਸਾਂਗਾ।

ਰਾਮ ਸਿੰਹੁ:—ਰੱਬ ਤੈਨੂੰ ਨੇਕੀ ਦੇ।

[ਸੁੰਦਰ ਸਿੰਹੁ ਜਾਂਦਾ ਏ.

[ਮਾਰੂ ਵਜਦੇ ਨੇ—ਫੌਜਾਂ ਨਸਦੀਆਂ ਪ੍ਰਤੀਤ ਹੁੰਦੀਆਂ ਨੇ—
ਸੁੰਦਰ ਸਿੰਹੁ ਆਉਂਦਾ ਏ]

ਸੁੰਦਰ ਸਿੰਹੁ:—ਨਸ ਜਾਹ ਬਾਬਾ ਬੁੱਢਿਆ ਨਸ ਜਾਹ–ਲਿਆ ਮੈਨੂੰ ਹੱਥ ਫੜਾ ਬਾਦਸ਼ਾਹ ਲਾਲ ਨੂੰ ਹਾਰ ਹੋਈ ਏ, ਓਹ ਆਪ ਤੇ ਕਵਲਾਂ ਫੜੇ ਗਏ ਨੇ–ਹੱਥ ਫੜਾ ਤੇ ਨੱਸ ਜ਼ੋਰ ਦੀ।

ਰਾਮ ਸਿੰਹੁ:—ਨਾਂ, ਨਾਂ, ਨੱਸਣ ਦਾ ਕੀ ਫੈਦਾ–ਮਰਨਾ ਈ ਏ ਤਾਂ ਏਥੇ ਨਹੀਂ ਮਰਿਆ ਜਾਂਦਾ ?

ਸੁੰਦਰ ਸਿੰਹੁ:—ਹੈਂ ? ਫਿਰ ਢਹਿੰਦੀਆਂ ਕਲਾਂ 'ਚਿ ਜਾਂਦਾ ਏ–ਬੰਦੇ ਨੂੰ ਹੌਸਲਾ ਰਖਣਾ ਚਾਹੀਦਾ ਏ–ਮਰਨ ਜੀਊਣ

ਹਰ ਕਿਸੇ ਨਾਲ ਏ, ਪਰ ਹਰ ਕਿਸੇ ਆਪਣੀ ਆਈ ਤੇ ਈ ਮਰਨਾ ਏਂ—ਤੁਰ ਅਗੂਾਂ।

ਰਾਮ ਸਿੰਹੁ:—ਗਲ ਤਾਂ ਸੱਚੀ ਆਖੀ ਉ।

[ਚਲੇ ਜਾਂਦੇ ਨੇ.

---o---

## ਝਾਕੀ ਤੀਜੀ

ਅਸਥਾਨ—[ ਭਾਰਤ ਦੇਸ ਦੀਆਂ ਫ਼ੌਜਾਂ ਦਾ ਕੈਂਪ ]

| ਜਿੱਤ ਦੇ ਨਗਾਰੇ ਵੱਜਦੇ ਨੇ, ਊਦੇ ਸਿੰਹੁ ਤੇ ਕਈ ਅਫ਼ਸਰ ਤੇ |
| ਸਿਪਾਹੀ ਆਉਂਦੇ ਨੇ, ਲਾਲ ਤੇ ਕਵਲਾਂ ਕੈਦੀ ਹੋਏ ੨ ਨਾਲ ਨੇ |

ਊਦੇ ਸਿੰਹੁ—ਕੁਝ ਆਦਮੀ ਇਨ੍ਹਾਂ ਕੈਦੀਆਂ ਨੂੰ ਲੈ ਜਾਓ ਤੇ ਇਨ੍ਹਾਂ ਤੇ ਪਹਿਰਾ ਰਖੋ, ਜਿਤਨੀ ਦੇਰ ਆਖਰੀ ਹੁਕਮ ਸਰਕਾਰ ਵਲੋਂ ਨਹੀਂ ਮਿਲ ਜਾਂਦਾਂ।

ਕਵਲਾਂ:—ਇਹ ਨਿਰੀ ਸਾਡੇ ਨਾਲ ਈ ਨਹੀਂ ਵਾਪਰੀ, ਭਲਾ ਕਰਦਿਆਂ ੨ ਬੁਰਾ ਹੋਣਾ ਕੋਈ ਨਵੀਂ ਗਲ ਨਹੀਂ—ਪਿਆਰੇ ਪਿਤਾ—ਤੇਰਾ ਦੁਖ ਵੇਖ ਸਹਾਰਾ ਨਹੀਂ ਹੁੰਦਾ, ਨਹੀਂ ਤੇ ਮੈਂ ਤਾਂ ਇਨ੍ਹਾਂ ਦੁਖਾਂ ਨੂੰ ਟਿਚ ਕਰ ਜਾਣਦੀ ਆਂ—ਜੇ ਤੁਹਾਡੀ ਸਲਾਹ ਹੋਵੇ ਤਾਂ ਇਨ੍ਹਾਂ ਭੈਣਾਂ ਨਾਲ ਦੋ ਗੱਲਾਂ ਕਰ ਲਵਾਂ।

ਲਾਲ:—ਨਾਂ, ਨਾਂ, ਨਾਂ।

ਆ ਨੀ ਕਵਲਾਂ ਬੱਚੀਏ ਚਲ ਬੰਦੀਖ਼ਾਨੇ।

ਰਲਕੇ ਓਥੇ ਗਾਂਗੇ ਬੁਲਬੁਲ ਦੇ ਗਾਨੇ।
ਤੂੰ ਮੰਗੀਂ ਆਸੀਸੜੀ ਮੈਂ ਮੰਗਸਾਂ ਮਾਫ਼ੀ।
ਰਹਿੰਦੇ ਬਹਿੰਦੇ ਗਾਉਂਦੇ ਵੇਲਾ ਨਿਭ ਜਾਸੀ।
ਕੁਝ ਬੀਤੇ ਵਿੱਚ ਕਿੱਸਿਆਂ ਕੁਝ ਵਿੱਚ ਅਰਦਾਸਾਂ।
ਕੁਝਕੁ ਹੱਸ ਬਿਤਾਂਗੇ ਸੁਣ ਝੂਠੀਆਂ ਆਸਾਂ।
ਇਹ ਹਨ ਬਚੀਏ ਮੇਰੀਏ ਸਭ ਝੂਠ ਅਖਾੜੇ।
ਦਿਸਨ ਰੰਗ ਬਰੰਗੜੇ, ਪਰ ਚਾਰ ਦਿਹਾੜੇ।
ਕੌਣ ਜਿੱਤੇ ਕੌਣ ਹਾਰਦਾ ਕੌਣ ਆਵੇ ਜਾਈ?
ਵੇਖਾਂਗੇ ਜਾਸੂਸ ਹੋ ਰੱਬ ਦੀ ਵਡਿਆਈ।
ਜੱਗ ਅਖਾੜਾ ਰਚਿਆ ਚਲ ਲਾਂਹਭੇ ਬਹੀਏ।
ਬੰਨੇ ਬਹਿਕੇ ਵੇਖੀਏ ਨ ਦੁਖੜੇ ਸਹੀਏ।
ਜ਼ੋਰ ਚੰਦ ਦੇ ਉਠਦੀਆਂ ਵਿਚ ਸਾਗਰ ਲਹਿਰਾਂ।
ਉਠਨ ਤੇ ਢਹਿ ਜਾਣ ਫਿਰ ਵਿਚ ਘੜੀਆਂ ਪਹਿਰਾਂ।
ਖੇਡ ਇਕਨ ਹੀ ਜੱਗ ਦੀ ਪਰ ਸਮਝਣ ਸਿਆਣੇ।
ਤੂੰ ਜੇ ਵੇਖਣ ਲੋੜਦੀ ਚੱਲ ਬੰਦੀਖ਼ਾਨੇ।

ਊਦੇ ਸਿੰਹੁ:—ਲੈ ਜਾਓ ਇਨ੍ਹਾਂ ਨੂੰ।

ਲਾਲ:—ਇਹ ਕੁਰਬਾਨੀ ਕਵਲਾਂ, ਰਬ ਨੂੰ ਅਤਿ ਪਿਆਰੀ।
ਫੁਲ ਵਸਣ ਸ਼ਿਵ ਲੋਕ ਤੋਂ ਨਾਲ ਖੁਸ਼ੀਆਂ ਭਾਰੀ।
ਇਕ ਵੇਰ ਜਾਂ ਤੁਧ ਨੂੰ ਮੈਂ ਅਪਨਾ ਕੀਤਾ।
ਕਉਣ ਤੋੜ ਹੈ ਸੱਕਦਾ ਦਰਗਾਹੋਂ ਸੀਤਾ।
ਰੋ ਨ ਹੁਣ ਤੂੰ ਬੱਚੀਏ ਰੱਖੇਗਾ ਸੋਈ।

ਮਾਰ ਪਛਾੜੇ ਵੈਰੀਆਂ ਨ ਮਿਲਨੇ ਢੋਈ।

(ਲਾਲ ਤੇ ਕਵਲਾਂ ਨੂੰ ਪਹਿਰੇ
ਵਿਚ ਲਿਜਾਇਆ ਜਾਂਦਾ ਏ.

ਉਦੇ ਸਿੰਹੁ:—ਕਪਤਾਨ ਸਾਹਿਬ, ਐਧਰ ਆ ਤੇ ਮੇਰੀ ਗੱਲ ਸੁਣ—ਆਹ ਲੈ ਹੁਕਮ (ਇਕ ਕਾਗ਼ਜ਼ ਫੜਾਉਂਦਾ ਏ) ਏਹਨਾਂ ਦੇ ਨਾਲ ਬੰਦੀਖ਼ਾਨੇ ਨੂੰ ਜਾਓ ਤੇ ਜੇਕਰ ਤੂੰ ਇਸ ਹੁਕਮ ਅਨੁਸਾਰ ਕੀਤਾ ਤਾਂ ਤ੍ਰੱਕੀ ਦੇ ਇਲਾਵਾ ਬਹੁਤ ਇਨਾਮ ਮਿਲੇਗਾ—ਆਦਮੀ ਨੂੰ ਜੇਹੋ ਜੇਹਾ ਸਮਾਂ ਹੋਵੇ ਉਹੋ ਜੇਹਾ ਹੋ ਜਾਣਾ ਚਾਹੀਦਾ ਏ।ਵੈਰੀ ਦੇ ਉਲਟ ਤਲਵਾਰ ਉਠਾਉਣੀ ਤੇ ਫਿਰ ਤਰਸ ਕਰਨਾ ਦੋ ਗੱਲਾਂ ਨਹੀਂ ਹੋ ਸਕਦੀਆਂ—ਹੁਣ ਸਵਾਲ ਜਵਾਬ ਦਾ ਵਕਤ ਨਹੀਂ, ਬਸ ਹਾਂ ਯਾ ਨਾਂਹ, ਜ ਤੂੰ ਇਸ ਹੁਕਮ ਅਨੁਸਾਰ ਕਰਨਾ ਹੈ ਤਾਂ ਹਾਂ ਕਰ ਦੇਹ, ਨਹੀਂ ਤਾਂ ਤੂੰ ਜਾਣ ਤੇਰਾ ਰਾਹ।

ਕਪਤਾਨ:—ਮੈਂ ਹੁਕਮ ਬਜਾ ਲਿਆਵਾਂਗਾ, ਸਰਕਾਰ!

ਊਦੇ ਸਿੰਹੁ:—ਤਾਂ ਇਹ ਕੰਮ ਹੁਣੇ ਈ ਕਰਨਾ ਏ, ਜਾਓ ਅਰ ਜਿਸਤਰ੍ਹਾਂ ਲਿਖਿਆ ਏ; ਕਰੋ, ਬਸ ਤੁਹਾਡੇ ਲਈ ਖ਼ੁਸ਼ੀ ਦਾ ਦਰ ਖੁਲ੍ਹਾ ਏ।

ਕਪਤਾਨ:—ਜੋ ਇਕ ਸਿਪਾਹੀ ਦਾ ਕੰਮ ਏ ਉਸ ਵਿਚ ਮੈਂ ਕਦੀ ਵੀ ਪੈਰ ਪਿੱਛੇ ਨਹੀਂ ਪਾਣ ਲਗਾ।

(ਜਾਂਦਾ ਏ)

(ਕੌਰ ਜੀ, ਗੇਂਦੀ, ਰਾਧਾਂ, ਤੇ ਕਈ
ਅਫ਼ਸਰ ਤੇ ਕਈ ਨੌਕਰ ਆਉਂਦੇ ਨੇ

ਕੌਤ ਜੀ:—(ਊਦੇ ਸਿੰਹੁ ਨੂੰ) ਤੂੰ ਅਜ ਚੰਗੇ ਹਥ ਵਿਖਾਏ ਨੇ ਤੇ ਤੇਰੀ ਕਿਸਮਤ ਚੰਗੀ ਏ–ਤੇਰੇ ਸਪੁਰਦ ਅਜ ਦੇ ਕੈਦੀ ਕੀਤੇ ਗਏ ਸੀ, ਸੋ ਉਨ੍ਹਾਂ ਨੂੰ ਸਾਡੇ ਪੇਸ਼ ਕਰੋ, ਤਾਕਿ ਉਨ੍ਹਾਂ ਨਾਲ ਮੁਨਾਸਬ ਸਲੂਕ ਤੇ ਕਾਰਰਵਾਈ ਕੀਤੀ ਜਾਵੇ।

ਊਦੇ ਸਿੰਹੁ:—ਸਰਕਾਰ ! ਮੈਂ ਬੁਢੇ ਤੇ ਦੁਖੀ ਬਾਦਸ਼ਾਹ ਨੂੰ ਬਾਕਾਇਦਾ ਪਹਿਰੇ ਹੇਠ ਬੰਦੀਖ਼ਾਨੇ ਨੂੰ ਭੇਜ ਦਿਤਾ ਏ, ਕਿਉਂਕਿ ਉਨ੍ਹਾਂ ਦੇ ਬਾਹਰ ਰਹਿਣ ਨਾਲ ਲੋਕਾਂ ਤੇ ਬੁਰਾ ਅਸਰ ਹੁੰਦਾ ਏ। ਸਾਡੇ ਆਪਣੇ ਸਿਪਾਹੀ ਈ ਉਨ੍ਹਾਂ ਨਾਲ ਹਮਦਰਦੀ ਰਖਦੇ ਨੇ ਤੇ ਇਸ ਗਲ ਦਾ ਡਰ ਸੀ ਕਿ ਉਹ ਕਿਧਰੇ ਸਾਡੇ ਈ ਉਲਟ ਨ ਖੜੇ ਹੋ ਜਾਣ। ਇਹੋ ਈ ਹਾਲ ਕਵਲਾਂ ਦਾ ਏ, ਇਸ ਲਈ ਉਹਨੂੰ ਵੀ ਬਾਦਸ਼ਾਹ ਦੇ ਨਾਲ ਘਲਿਆ ਗਿਆ ਏ–ਤੇ ਕੱਲ ਜਾਂ ਜਦੋਂ ਤੇ ਜਿਥੇ ਆਪ ਚਾਹੋ ਉਨ੍ਹਾਂ ਨੂੰ ਹਾਜ਼ਰ ਕਰ ਦਿਤਾ ਜਾਵੇਗਾ–ਐਸ ਵੇਲੇ ਤਾਂ ਇਹ ਹਾਲਤ ਏ ਕਿ ਅਸੀਂ ਆਪ ਥੱਕੇ ਹੁਟੇ ਪਏ ਆਂ। ਕੋਈ ਫਟੜ ਹੈ, ਕੋਈ ਅਧਮੋਇਆ ਹੋਇਆ ਪਿਆ ਏ, ਕਿਸੇ ਦਾ ਮਿਤਰ ਮਰ ਚੁਕਾ ਏ ਕਿਸੇ ਦਾ ਸਰਬੰਧੀ ਤੇ ਜਿਨ੍ਹਾਂ ਦੇ ਮਰਦੇ ਨੇ ਉਨ੍ਹਾਂ ਨੂੰ ਅਕਸਰ ਜਿੱਤ ਦੀ ਖੁਸ਼ੀ ਵੀ ਭੁਲ ਜਇਆ ਕਰਦੀ ਏ– ਇਹ ਬਾਦਸ਼ਾਹ ਤੇ ਉਸਦੀ ਲੜਕੀ ਦੇ ਪੇਸ਼ ਕੀਤੇ ਜਾਣ ਦਾ ਮੁਨਾਸਬ ਵਕਤ ਨਹੀਂ ਸੀ, ਇਸ ਲਈ ਮੈਂ ਹਾਲਾਂ ਉਨ੍ਹਾਂ ਨੂੰ ਮੁਨਾਸਬ ਟਿਕਾਣੇ ਭੇਜ ਦਿਤਾ ਏ

ਕੌਰ ਜੀ:—ਊਦੇਸਿੰਹੁ, ਪਰਅਧੀਨ ਆਦਮੀ ਨੂੰ ਇਤਨੀ

ਸ਼ੋਖੀ ਤੇ ਮਨ ਮੰਨੀ ਹਕੂਮਤ ਨਹੀਂ ਫਬਦੀ।

ਰਾਧਾਂ:—ਪਰ ਇਹ ਤਾਂ ਸਾਡੀ ਮਰਜ਼ੀ ਏ, ਅਸੀਂ ਕਿਸੇ ਨੂੰ ਏਤਨਾ ਮਾਨ ਦੇਵੀਏ ਜਾਂ ਨਾਂ—ਤੁਹਾਨੂੰ ਚਾਹੀਦਾ ਸੀ ਕਿ ਇਹ ਗਲ ਮੂੰਹੋਂ ਕਢਣ ਤੋਂ ਪਹਿਲੋਂ ਸਾਨੂੰ ਤਾਂ ਪੁਛ ਲੈਂਦੇ—ਅਸੀ ਇਹਨੂੰ ਆਪਣੀਆਂ ਫ਼ੌਜਾਂ ਦਾ ਸੈਨਾਪਤੀ ਥਾਪਿਆ ਏ ਤੇ ਕਿਉਂਕਿ ਇਹ ਸਾਡੀ ਥਾਵੇਂ ਸਾਡਾ ਬਣਕੇ ਮੈਦਾਨ ਵਿਚ ਆਇਆ ਏ, ਇਸ ਲਈ ਉਚਿਤ ਏ ਕਿ ਤੁਸੀਂ ਇਸ ਨੂੰ ਆਪਣੇ ਬ੍ਰਾਬਰ ਦਾ ਸਮਝੋ।

ਗੋਂਦੀ:—ਇਤਨੀ ਤੇਜ਼ੀ—ਤੁਹਾਡੇ ਵਡਿਆਉਣ ਤੇ ਮਾਨ ਬਣਾਉਣ ਦੀ ਕੀ ਲੋੜ ਏ? ਓਹ ਅਪਨੇ ਆਪ ਵਿਚ ਕਿਸ ਨਾਲੋਂ ਘਟ ਏ?

ਰਾਧਾਂ:—ਪਰ ਮੇਰੇ ਹਕਾਂ ਦਾ ਵਾਲੀ ਵਾਰਸ ਹੋਣ ਨਾਲ ਉਹ ਹੋਰ ਬੀ ਉਚੇਰਾ ਹੋ ਦੀਹਦਾ ਏ।

ਗੋਂਦੀ:—ਪਰ ਹੱਕਾਂ ਦਾ ਵਾਲੀ ਵਾਰਸ ਤਾਂ ਤਦ ਅਖਵਾ ਸਕਦਾ ਏ ਜੇ ਤੇਰਾ ਪਤੀ ਬਣ ਜਾਵੇ।

ਰਾਧਾਂ:—ਤੇ ਸੁਤੇ ਨਿਕਲੀ ਖਵਰੇ ਠੀਕ ਹੀ ਹੋ ਜਾਵੇਗੀ।

ਗੋਂਦੀ:—ਹਲਾ—ਤਾਂ ਦਾਲ 'ਚਿ ਕਾਲਾ ੨ ਠੀਕ ਈ ਦੀਹਦਾ ਸੀ।

ਰਾਧਾਂ:—ਸ੍ਵਾਣੀਏਂ! ਮੈਂ ਕੁਝ ਵੱਲ ਨਹੀਂ, ਨਹੀਂ ਤਾਂ ਤੈਨੂੰ ਹਛੀ ਤਰ੍ਹਾਂ ਪਤਾ ਦਸਦੀ—ਮੇਰੇ ਸੈਨਾਪਤੀ ਜੀ, ਇਹ

ਫ਼ੌਜਾਂ ਤੇ ਅਜ ਦੇ ਫੜੇ ਕੈਦੀ, ਰਾਜ ਭਾਗ ਮਾਲ ਮਿਲਖ ਸਮੇਤ ਮੇਰਾ ਜਿੰਦ ਜਾਨ ਦੇ ਸਭ ਤੁਹਾਡੇ ਨੇ, ਹਾਂ ਮੈਂ ਸਭ ਕੁਝ ਤੁਹਾਨੂੰ ਸਉਂਪਦੀ ਆਂ—ਜਗਤ ਵੇਖਦਾ ਏ, ਮੈਂ ਅਜ ਤੋਂ ਤੁਹਾਨੂੰ ਆਪਣਾ ਸਿਰ ਦਾ ਸਾਈਂ ਪਤੀ ਥਾਪਦੀ ਆਂ, ਰੱਬ ਸਾਖੀ ਏ।

ਗੇਂਦੀ:—ਸਿਰ ਦਾ ਸਾਈਂ ? ਪਤੀ ?।

ਕੌਰ ਜੀ:—ਤੇ ਤੈਨੂੰ ਕਿਉਂ ਕਉੜੀ ਲਗਦੀ ਏ ? ਤੂੰ ਰੋਕ ਸਕਦੀ ਏਂ ?

ਊਦੇ ਸਿੰਹੁ:—ਤੇ ਤੁਸੀਂ ਰੋਕ ਸਕਦੇ ਓ ?

ਕੌਰ ਜੀ:—ਹਛਾ ? ਦੱਸਾਂ ਫੇਰ ਰੋਕ ਸਕਦਾ ਕਿ ਨੰਹੀਂ?

ਰਾਧਾਂ :—ਹਾਂ—ਸੁਾਮੀ ਜੀ, ਮੁਨਾਦੀ ਕਰਾਕੇ ਦੁਨੀਆਂ ਨੂੰ ਏਲਾਨੀਆ ਦਸ ਦਿਓ ਕਿ ਤੁਸੀਂ ਕੌਣ ਓ।

ਕੌਰ ਜੀ:—ਠਹਿਰ ਜਾਓ—ਊਦੇ ਸਿੰਹੁ— ਮੈਂ ਤੈਨੂੰ ਕਤਲ ਦੇ ਮਸੌਦੇ ਦੇ ਸੰਗੀਨ ਜੁਰਮ ਦਾ ਭਾਗੀ ਹੋਣ ਦੇ ਕਾਰਨ ਗਰਿਫ਼ਤਾਰ ਕਰਦਾ ਆਂ—(ਗੇਂਦੀ ਨੂੰ) ਤੇ ਚਮਕਦੀ ਅਸਰਾਲੇ ਇਸਦੇ ਨਾਲ ਤੈਨੂੰ ਵੀ—(ਰਾਧਾਂ ਨੂੰ) ਤੇ ਤੇਰੀ ਭੈਣ ਦੇ ਹੱਕ ਵਿਚ ਤੇਰੀ ਮੰਗ ਨੂੰ ਮੈਂ ਨਾਜਾਇਜ਼ ਕਰਾਰ ਦੇਨਾਂ ਆਂ, ਕਿਉਂਕਿ ਤੈਥੋਂ ਪਹਿਲੋਂ ਤੇਰੀ ਭੈਣ ਇਸ ਨਾਲ ਧਰਮ ਨੇਮ ਕਰ ਚੁਕੀ ਏ ਹੁਣ ਤਾਂ ਮੈਂ ਛੜਾ ਹਾਂ, ਜੇ ਤੇਰੀ ਸਲਾਹ ਹੋਸੇ ਤਾਂ— ਤੈਨੂੰ

ਗੇਂਦੀ:—ਇਹ ਵੀ ਨਾਟਕ ਦੀ ਝਾਕੀ ਏ।

ਕੌਰ ਜੀ:—ਊਦੇ ਸਿੰਹੁ ! ਤੂੰ ਸਨਦ ਬਧ ਤਾਂ ਹੈਂ ਹੀ—

ਢੋਲ ਵਜਾ ਕੇ ਸੱਦਾ ਦੇਹ ਕਿ ਕੋਈ ਹੈ ਤਾਂ ਤੇਰੇ ਤੇ ਲਗਾਏ ਦੂਸ਼ਨਾਂ ਨੂੰ ਸਾਬਤ ਕਰੇ। ਜੇਕਰ ਸੱਦਾ ਦੇਣ ਤੇ ਵੀ ਕੋਈ ਨ ਆਇਆ ਤਾਂ ਮੈਂ ਤੈਨੂੰ ਵੰਗਾਰਕੇ ਆਖਨਾਂ ਕਿ ਮੈਂ ਆਪਣੇ ਸੱਤ ਤੇ ਤੇਗ਼ ਦੇ ਜ਼ੋਰ ਸਾਬਤ ਕਰਾਂਗਾ ਕਿ ਜੇਹੜਾ ਦੂਸ਼ਨ ਤੇਰੇ ਤੇ ਲਾਇਆ ਗਿਆ ਏ, ਤੂੰ ਇਸ ਦਾ ਭਾਗੀ ਹੈਂ।

ਰਾਧਾਂ:—ਹਾਇ ! ਦਿਲ ਘਿਰਦਾ ਜਾਂਦਾ ਏ।

ਗੇਂਦੀ:—(ਇਕਲਵੰਜੇ) ਜੇ ਕੁਝ ਨ ਹੋਇਆ ਤਾਂ ਜ਼ਹਿਰ ਕਾਹਦੀ ਹੋਈ।

ਊਦੇ ਸਿੰਘ:—ਚੰਗਾ—ਮੇਰੀ ਤਰਫ਼ੋਂ ਵੀ ਚੈਲਿੰਜ ਜਾਣ ਛਡ, ਮੈਂ ਸਰੇ ਬਾਜ਼ਾਰ ਆਹਨਾਂ ਵਾਂ ਕਿ ਜਿਸ ਨੇ ਮੈਨੂੰ ਗ਼ਦਾਰ ਕਰਕੇ ਦੱਸਿਆ ਏ, ਓਹ ਬਦਮਾਸ਼ ਝੂਠ ਬਕਦਾ ਏ, ਤੁਸੀਂ ਬੇਸ਼ਕ ਢੋਲ ਮਾਰਕੇ ਉਸ ਨੂੰ ਝੁਲਾ ਲਵੋ ਜਾਂ ਆਪ ਨਿਤਰੋ, ਇਸ ਗਲ ਦਾ ਫੈਸਲਾ ਖਲਕਤ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਹੋਵੇਗਾ। ਮੈਂ ਆਪਣੀ ਇਜ਼ਤ ਖ਼ਾਤਰ ਮਰਨ ਮਾਰਨ ਨੂੰ ਤਿਆਰ ਆਂ।

ਕੌਰ ਜੀ:—ਹੈ ਕੋਈ ਮੁਨਾਦੀ ਵਾਲਾ ?

ਊਦੇ ਸਿੰਘ:—ਹਾਂ, ਹੈ ਕੋਈ ਢੰਡੋਰਚੀ ?

ਰਾਧਾਂ:—ਮੈਨੂੰ ਵਧੇਰਾ ਕੁਝ ਹੁੰਦਾ ਜਾਂਦਾ ਏ।

[ਇਕ ਮੁਨਾਦੀ ਵਾਲਾ ਆਉਂਦਾ ਏ

ਕੌਰ ਜੀ:—ਰਾਧਾਂ ਬਹੁਤ ਢਿੱਲੀ ਜਾਪਦੀ ਏ, ਇਸਨੂੰ ਇਸਦੇ ਡੇਰੇ ਲੈ ਜਾਓ।

[ਰਾਧਾਂ ਨੂੰ ਲੈ ਜਾਂਦੇ ਨੇ

ਢੰਡੋਰੇ ਵਾਲੇ—ਢੋਲ ਵਜਾ ਤੇ ਜੋ ਕੁਝ ਇਥੇ ਲਿਖਿਆ ਹੈ, ਇਸਦੀ ਮੁਨਾਦੀ ਕਰ।

[ਢੋਲ ਵਜਦਾ ਏ.

ਢੰਡੋਰਚੀ:—(ਪੜ੍ਹਦਾ ਏ) ਅਗਰ ਇਸ ਮੈਦਾਨ—ਜੰਗ ਅੰਦਰ ਕੋਈ ਘਰਾਣੇ ਘਰ ਦਾ ਐਸਾ ਆਦਮੀ ਹੈ ਜੋ ਊਦੇ ਸਿੰਹੁ ਨੂੰ ਹਰ ਤਰ੍ਹਾਂ ਨਾਲ ਗ਼ਦਾਰ ਸਾਬਤ ਕਰਨ ਦਾ ਹੀਆ ਰਖਦਾ ਹੋਵੇ ਤ੍ਹਾਂ ਉਹ ਢੋਲ ਦੀ ਤੀਜੀ ਚੋਟ ਤੇ ਮੈਦਾਨ ਵਿਚ ਨਿਤਰੇ, ਕਿਉਂਕਿ ਉਹ ਆਪਣੇ ਸਿਰ ਦੂਸ਼ਨ ਲੈਣ ਤੋਂ ਇਨਕਾਰੀ ਹੈ ਤੇ ਮੁਕਾਬਲੇ ਤੇ ਡਟਣ ਲਈ ਤਿਆਰ ਹੈ।

ਊਦੇ ਸਿੰਹੁ:—ਹਾਂ ਲਗਾਓ ਚੋਟ।

[ਢੋਲ ਵਜਦਾ ਏ

ਢੰਡੋਰਚੀ:—ਫਿਰ ਲਗਾਓ।

[ਢੋਲ ਵਜਦਾ ਏ

ਢੰਡੋਰਚੀ:—ਫਿਰ ਲਗਾਓ।

[ਢੋਲ ਵਜਦਾ ਏ

[ਅੰਦਰੋਂ ਜਵਾਬ ਵਿਚ ਢੋਲ ਵਜਦਾ ਏ

{ਸੁੰਦਰ ਸਿੰਹੁ ਸਨਧਬਧ ਆਉਂਦਾ ਏ
ਇਕ ਢੋਲ ਵਾਲਾ ਉਸਦੇ ਅਗੇ ਏ

ਕੌਰ ਜੀ:—ਇਸਨੂੰ ਪੁਛੋ ਇਹ ਕਿਉਂ ਮੈਦਾਨ ਵਿਚ ਆਇਆ ਏ?

ਢੰਡੋਰਚੀ:—ਜਵਾਨਾਂ! ਤੂੰ ਕੌਣ ਏਂ, ਤੇਰਾ ਨਾਂ ਕੀ ਏ? ਕੇਹੜੇ ਘਰਾਣੇ'ਚੋਂ ਏਂ, ਤੇ ਇਥੇ ਕਿਵੇਂ ਹਾਜ਼ਰ ਹੋਇਆ ਏਂ?

ਸੁੰਦਰ ਸਿੰਘ:—ਮੇਰਾ ਨਾਂ ਕੋਈ ਨਹੀਂ—ਗ਼ਦਾਰੀ ਨੇ ਆਪਣੇ ਚੂਹੀ ਦੰਦਾਂ ਨਾਲ ਮੇਰੇ ਨਾਮ ਨੂੰ ਟੁਕ ਖਾਧਾ ਏ, ਪਰ ਮੈਂ ਇਤਨਾ ਕਹਿ ਸਕਦਾ ਆਂ ਕਿ ਮੈਂ ਇਤਨੇ ਈ ਵਡੇ ਘਰਾਣੇ ਦਾ ਆਦਮੀ ਆਂ ਜ਼ਿਤਨੇ ਦਾ ਮੇਰਾ ਵਿਰੋਧੀ।

ਕੌਰ ਜੀ:—ਓਹ ਵਿਰੋਧੀ ਕੌਣ ਏ?

ਸੁੰਦਰ ਸਿੰਘ:—ਜਿਸਦਾ ਨਾਂ ਆਹ ਹੁਣੇ ਈ ਊਦੇ ਸਿੰਹੁ ਕਰਕੇ ਦੱਸਿਆ ਗਿਆ ਏ।

ਊਦੇ ਸਿੰਹੁ:—ਓਹ ਮੈਂ ਆਂ, ਕਿਉਂ? ਤੂੰ ਓਹਨੂੰ ਕੀ ਆਖਦਾ ਏਂ?

ਸੁੰਦਰ ਸਿੰਹੁ:—ਜੇ ਮੇਰੇ ਲਾਏ ਦੂਸ਼ਨ ਤੈਨੂੰ ਝੂਠੇ ਜਾਪਦੇ ਨੇ ਤਾਂ ਆਪਣੀ ਤਲਵਾਰ ਧੂਹ ਤੇ ਮੇਰਾ ਸਾਹਮਣਾ ਕਰ। ਜੇ ਤੂੰ ਸਚਾ ਏਂ ਤਾਂ ਤੇਰੀ ਜਿੱਤ ਹੋਵੇਗੀ—ਆਹ ਵੇਖ ਮੈਨੂੰ ਆਪਣੀ ਤੇਗ਼ ਤੇ ਮਾਣ ਏ, ਇਹ ਮੇਰੀ ਇਜ਼ਤ, ਮੇਰੇ ਧਰਮ, ਮੇਰੇ ਬਚਨ ਤੇ ਕਸਬ ਦੀ ਰਾਖੀ ਏ ਤੇ ਭਾਵੇਂ ਤੂੰ ਇਤਨਾ ਜੋਧਾ ਤੇ ਉਘਾ ਜਵਾਨ ਏਂ ਤੇ ਅਜ ਦੀ ਫਤਹ ਨੇ ਤੇਰੇ ਜੋਸ਼ ਤੇ ਤੇਰੀ ਤਾਕਤ ਨੂੰ ਹੋਰ ਵੀ ਚਾਰ ਚੰਦ ਲਾ ਦਿਤੇ ਨੇ ਤੇ ਤੇਰੀ ਕਿਸਮਤ ਵੀ ਅਜ ਤੇਰੇ ਲਾਡ ਲਡਾ ਰਹੀ ਏ, ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਵੀ ਮੈਨੂੰ ਵਿਸਵਾਸ ਏ ਕਿ

ਜੇ ਮੈਂ ਸਚਾ ਆਂ ਤਾਂ ਮੇਰੀ ਫਤਹ ਹੋਵੇਗੀ ਤੇ ਮੇਰੀ ਤਲਵਾਰ ਏਲਾਨੀਆਂ ਸਾਬਤ ਕਰੇਗੀ ਕਿ ਤੂੰ ਇਕ ਨਿਮਕ ਹਰਾਮ ਗ਼ਦਾਰ ਏਂ, ਜਿਸ ਨੇ ਨ ਕੇਵਲ ਰੱਬੀ ਨਿਯਮਾਂ ਨੂੰ ਈ ਭੰਗ ਕਰਨ ਦੀ ਕੋਸ਼ਸ਼ ਕੀਤੀ ਏ, ਬਲਕਿ ਆਪਣੇ ਵਡੇ ਭਰਾ ਨਾਲ, ਆਪਣੇ ਬਾਪ ਨਾਲ ਤੇ ਇਸ ਪੂਜਨੀਯ ਸ਼ਾਹਜ਼ਾਦੇ ਨਾਲ ਧਰੋਹ ਕੀਤਾ ਏ,ਇਨ੍ਹਾਂ ਨੂੰ ਮਾਰ ਦੇਣ ਦੀ ਸਾਜ਼ਸ਼ ਕੀਤੀ ਏ, ਇਸ ਲਈ ਤੂੰ ਸਿਰ ਦੀ ਚੋਟੀ ਤੋਂ ਲੈ ਪੈਰ ਦੀ ਤਲੀ ਤਕ ਗ਼ਦਾਰੀ ਦਾ ਮੁਜੱਸਮ ਬੁੱਤ ਏਂ। ਤੇਰੇ ਪੋਟੇ ੨ ਤੇ ਰੋਮ ੨ ਵਿਚੋਂ ਮਿਤਰ ਧਰੋਹੀ ਹੋਣ ਦੀ ਬੋ ਆਉਂਦੀ ਏ—ਤੇ ਜੇ ਤੂੰ ਮੇਰੇ ਇਕ ਅੱਖਰ ਤੋਂ ਵੀ ਇਨਕਾਰੀ ਹੋਵੇਂ ਤਾਂ ਮੇਰੀ ਆਤਮਾਂ ਸੱਚ ਦੇ ਜ਼ੋਰ ਇਸ ਬਾਹੂ ਬਲ ਤੇ ਤਲਵਾਰ ਨਾਲ ਸਾਬਤ ਕਰੇਗੀ ਕਿ ਤੂੰ ਝੂਠ—ਕੋਰਾ ਝੂਠ—ਬਕਦਾ ਏਂ!

ਊਦੇ ਸਿੰਹੁ:—ਚਾਹੀਦਾ ਤਾਂ ਏ ਕਿ ਮੈਂ ਪਹਿਲੋਂ ਤੇਰੇ ਨਾਮ ਤੋਂ ਜਾਣੂ ਹੋਵਾਂ, ਪਰ ਤੇਰੀ ਬਹਾਦਰਾਂ ਵਾਲੀ ਵਜਹ, ਤੇਰੇ ਸ਼ੋਖੀ ਤੇ ਦ੍ਰਿੜ੍ਹਤਾ ਭਰੇ ਬਚਨ ਦਸਦੇ ਨੇ ਕਿ ਤੂੰ ਵੀ ਮੇਰੇ ਮੁਕਾਬਲੇ ਜੋਗ ਘਰਾਣੇ ਘਰ ਦੇ ਪਰਵਾਰ ਦਾ ਏਂ, ਇਸ ਲਈ ਮੈਂ ਕਈ ਜ਼ਰੂਰੀ ਉਪਨਿਯਮਾਂ ਦਾ—ਜੋ ਅਜੇਹੇ ਭੇੜ ਸਮੇਂ ਜ਼ਰੂਰੀ ਹਨ—ਉਲੰਘਣ ਕਰਦਾ ਹੋਇਆ ਤੇਰੇ ਦੂਸ਼ਨਾਂ ਨੂੰ ਭਵਾ ਕੇ ਤੇਰੇ ਮੂੰਹ ਤੇ ਮਾਰਦਾ ਆਂ ਤੇ ਤੈਨੂੰ ਆਖਦਾ ਆਂ ਕਿ ਤੂੰ ਇਹ ਝੂਠ ਮਾਰ ਇਤਨਾਂ ਤੂਫਾਨ ਤੋਲਿਆ ਏ ਕਿ ਕੁੰਭੀ ਨਰਕ ਵੀ ਤੈਥੋਂ ਘ੍ਰਿਣਾ ਕਰਦਾ ਏ ਤੇ ਜੇ ਤੂੰ ਅਜੇ

ਵੀ ਇਸ ਬੇ ਬੁਨਿਆਦੇ ਝੂਠ ਤੇ ਤੁਲਿਆ ਰਹਵੇਂ ਤਾਂ ਮੇਰੀ ਤਲਵਾਰ ਤੈਨੂੰ ਸਚ ਦਾ ਮਜ਼ਾ ਚਖਾਏਗੀ–ਹਾਂ ਮੈਂ ਤਿਆਰ ਆਂ, ਮਾਰੋ ਢੋਲ।

[ਢੋਲ ਨੂੰ ਚੋਟ ਲਾਈ ਜਾਂਦੀ ਏ, ਦੋਵੇਂ ਮੈਦਾਨ ਵਿਚ ਕੁੱਦ ਪੈਂਦੇ ਨੇ ਤੇ ਊਦੇ ਸਿੰਹੁ ਪਹਿਲੇ ਤਲੇ ਡਿੱਗਦਾ ਏ.

ਕੌਰ ਜੀ:—ਬੱਸ, ਬੱਸ, ਜਾਨੋਂ ਨ ਮਾਰ ਦੇਈਂ, ਬੱਸ।

ਗੇਂਦੀ:—ਊਦੇ ਸਿੰਹੁ, ਤੇਰੇ ਨਾਲ ਸਾਫ ਧੋਖਾ ਹੋਇਆ ਏ,ਕਾਇਦੇ ਅਨੁਸਾਰ ਇਕ ਅਨਜਾਣੂ ਨਾਲ ਭੇੜ ਕਰਨਾ ਉੱਚਿਤ ਹੀ ਨਹੀਂ ਸੀ–ਤੈਨੂੰ ਕੋਈ ਜਿੱਤ ਸਕਦਾ ਏ ?ਇਹ ਕੋਈ ਜਿੱਤ ਨਹੀਂ ਏ, ਸਰਾਸਰ ਛਲ ਏ ! ਫਰੇਬ ਏ !

ਕੌਰ ਜੀ:—ਚੁਪ ਰਹੋ, ਕਮਜਾਤੇ, ਨਹੀਂ ਤੇ ਤੇਰਾ ਮੂੰਹ ਵੀ ਐਸ ਕਾਗਜ਼ ਨਾਲ ਬੰਦ ਕਰਦਾ ਈ–ਕੰਮਬਖਤ ਊਦੇ ਸਿੰਹੁ, ਤੇਰਾ ਕੀ ਨਾਂ ਧਰਾਂ–ਤੂੰ ਵੀ ਐਵੇਂ ਨ ਰਹੋ ਆਪਣੀ ਕਰਤੂਤ ਪੜ੍ਹ ਲੈ–(ਗੇਂਦੀ ਚਿੱਠੀ ਪਾੜਨ ਲਗਦੀ ਏ) ਖਬਰਦਾਰ ਰੰਨੇ, ਜੇ ਪਾੜਿਆ ਤਾਂ ਸਿੰਞਾਣ ਲਿਆ ਨਾਂ, ਯਾਰ ਨੂੰ ਲਿਖਿਆ ਪੱਤਰ ?

[ਚਿੱਠੀ ਊਦੇ ਸਿੰਹੁ ਨੂੰ ਦੇਂਦਾ ਏ

ਗੇਂਦੀ:—ਤੇ ਕੀ ਹੋਇਆ ਫੇਰ ? ਰਾਜ ਮੇਰਾ ਏ ਕਿ ਤੇਰਾ ? ਮੈਨੂੰ ਕੌਣ ਕੁਝ ਆਖ ਸਕਦਾ ਏ ?

ਕੌਰ ਜੀ:—ਐਡਾ ਰਾਖਸ਼ ਪੁਣ੍ਹਾ—ਭਲਾ, ਚਿੱਠੀ ਪਛਾਤੀ ਊ ?

ਗਂਦੀ:—ਮੈਨੂੰ ਕੁਝ ਨ ਪੁਛੋ।

[ਚਲੀ ਜਾਂਦੀ ਏ

ਕੌਰ ਜੀ:—ਕੋਈ ਜਣਾ ਇਸਦੇ ਪਿਛੇ ਜਾਓ ਮਤੇ ਕੋਈ ਹੋਰ ਕਰਤੂਤ ਘੋਲਦੀ ਹੋਵੇ।

[ਇਕ ਅਫਸਰ ਜਾਂਦਾ ਏ

ਊਦੇ ਸਿੰਹੁ:—ਮਹਾਰਾਜ, ਮੇਰੇ ਤੇ ਲਾਏ ਗਏ ਦੂਸ਼ਨਾਂ ਦਾ ਮੈਂ ਸੱਚ ਮੁੱਚ ਮੁਜਰਮ ਹਾਂ, ਬਲਕਿ ਮੈਂ ਹੋਰ ਕਈ ਅਜੇਹੀਆਂ ਗੱਲਾਂ ਕਰ ਬੈਠਾ ਹਾਂ ਜਿਨ੍ਹਾਂ ਦੇ ਪੜਦੇ ਸਮਾਂ ਪਾੜੇਗਾ—ਹੁਣ ਹੋ ਗਿਆ ਜੋ ਹੋਣਾ ਸੀ ਤੇ ਮੇਰਾ ਵੀ ਸਮਾਂ ਪੁਜ ਚੁਕਾ ਜਾਪਦਾ ਏ—ਪਰ ਮੈਂ ਏਤਨਾ ਪੁਛਿਆ ਚਾਹੁੰਦਾ ਆਂ ਕਿ ਮੈਨੂੰ ਇਸਤਰ੍ਹਾਂ ਜਿੱਤ ਲੈਣ ਵਾਲਾ ਤੂੰ ਕੌਣ ਹੈਂ ? ਜੇ ਤਾਂ ਤੂੰ ਵਾਕਈ ਕਿਸੇ ਘਰਾਣੇ ਵਿਚੋਂ ਏਂ ਤਾਂ ਮੈਨੂੰ ਤੇਰੇ ਹਥੋਂ ਮਰਣ ਦਾ ਕੋਈ ਹਿਰਖ ਨਹੀਂ।

ਸੁੰਦਰ ਸਿੰਹੁ:—ਤਾਂ ਇਕ ਦੂਏ ਤੋਂ ਜਾਣੂ ਹੋ ਜਾਣਾ ਈ ਚੰਗਾ ਏ—ਊਦੇ ਸਿੰਹੁ—ਮੇਰੀ ਵੰਸ ਜਾਂ ਕੁਲ ਕਿਸੇ ਤਰ੍ਹਾਂ ਵੀ ਤੇਰੇ ਨਾਲੋਂ ਘੱਟ ਨਹੀਂ, ਸਗੋਂ ਮੇਰਾ ਦਰਜਾ ਤੈਥੋਂ ਉਚੇਰਾ ਈ ਸੀ ਤੇ ਇਸੇ ਪਿਛੇ ਤੂੰ ਮੇਰੇ ਨਾਲ ਧਰੋਹ ਕਮਾਇਆ ਏ,ਮੈਂ ਤੇਰੇ ਈ ਪਿਓ ਜਾਇਆ ਪੁਤਰ ਤੇਰਾ ਭਰਾ ਸੁੰਦਰ ਸਿੰਹੁ ਹਾਂ—ਰਬ ਕਿੱਡਾ ਨਿਆਏਂਕਾਰੀ ਏ, ਸਾਡੇ ਈ ਪਾਪ

ਸਾਨੂੰ ਜਮਦੂਤ ਹੋ ਦੀਹਦੇ ਨੇ, ਆਪਣਾ ਡੰਡਾ ਆਪਣੇ ਸਿਰ!

ਊਦੇ ਸਿੰਹੁ:—ਸੱਚ ਆਖਿਆ ਈ ਭਰਾਵਾ, ਬਿਲਕੁਲ ਠੀਕ ਏ, ਜਦ ਪਹੀਏ ਦਾ ਚੱਕਰ ਪੂਰਾ ਹੋ ਜਾਂਦਾ ਏ, ਤਾਂ ਫਿਰ ਆਪਣੇ ਅਸਲੀ ਟਿਕਾਣੇ ਆ ਟਿਕਦਾ ਏ। ਮੇਰੇ ਵੰਨੇ ਵੇਖ ਲੈ।

ਕੌਰ ਜੀ:—ਤੇਰੀ ਚਾਲ ਤੋਂ ਈ, ਸੁੰਦਰ ਸਿੰਹੁ, ਤੇਰੀ ਕੁਲ ਤੇ ਸ਼ਰਾਫਤ ਪਏ ਦੀਹਦੇ ਸੀ—ਆ ਇਕੇਰਾਂ ਮੇਰੇ ਗਲ ਲਗ—ਤੇਰੇ ਤੇ ਤੇਰੇ ਬਾਪ ਲਈ ਮੁੱਢ ਤੋਂ ਹੀ ਮੇਰੇ ਦਿਲ ਵਿਚ ਕਦਰ ਰਹੀ ਏ।

ਸੁੰਦਰ ਸਿੰਹੁ:—ਤੇ ਮਹਾਰਾਜ, ਇਹ ਗਲ ਕੋਈ ਛਿਪੀ ਹੋਈ ਏ।

ਕੌਰ ਜੀਂ:—ਤੂੰ ਆਪਣੇ ਆਪ ਨੂੰ ਕਿਥੇ ਲੁਕਾਈ ਫਿਰਿਆ ਏਂ—ਤੇ ਤੇਰੇ ਬਾਪ ਦੇ ਦੁਖਾਂ ਦਾ ਤੈਨੂੰ ਕਿਵੇਂ ਪਤਾ ਲਗਦਾ ਰਿਹਾ ਏ?

ਸੁੰਦਰ ਸਿੰਹੁ:—ਮਹਾਰਾਜ, ਉਨ੍ਹਾਂ ਦੀ ਸੇਵਾ ਵਿਚ ਲਗਿਆਂ—ਮੈਂ ਤੁਹਾਨੂੰ ਥੋੜੇ ਵਿਚ ਸਾਰੀ ਕਹਾਣੀ ਸੁਣਾ ਦੇਂਦਾ ਆਂ, ਚੰਗਾ ਹੋਵੇ ਜੇ ਇਸ ਕਹਾਣੀ ਦੇ ਨਾਲ ਈ ਮੇਰਾ ਵੀ ਖ਼ਾਤਮਾ ਹੋ ਜਾਵੇ—ਜਿਸ ਸਮੇਂ ਮੈਂ ਆਪਣੇ ਮੁਤਅੱਲਕ ਡੌਂਡੀ ਪਿੱਟੀਂਦੀ ਸੁਣੀ ਤਾਂ ਮੈਂ ਜਾਨ ਬਚਾਉਣ ਲਈ ਸੁਦਾਈਆਂ ਦਾ ਭੇਸ ਕਰ ਗਲ ਵਿਚ ਪਾਟੀਆਂ ਲੀਰਾਂ ਪਾ ਫਿਰਿਆ—

ਵੇਖੋ ਨਾਂਹ ਜਾਨ ਕਿੱਡੀ ਪਿਆਰੀ ਸ਼ੈ ਏ, ਭਾਵੇਂ ਸਾਨੂੰ ਪੈਰ
ਪੈਰ ਤੇ ਮੌਤ ਦਾ ਭੈ ਹੋਵੇ ਤੇ ਸਾਡੀ ਸਾਰੀ ਡਰ ਵਿਚ ਈ
ਗੁਜ਼ਰੇ, ਫੇਰ ਵੀ ਅਸੀਂ ਇਸ ਚੁੜ੍ਹ ਚੁੜ੍ਹ ਮਰਨ ਨੂੰ
ਛੇਤੀ ਦੀ ਮੌਤ ਨਾਲੋਂ ਚੰਗਾ ਜਾਣਦੇ ਆਂ) ਬਸ
ਡੌਂਡੀ ਸੁਣ; ਮੈਂ ਅਜੇਹੀ ਸ਼ਕਲ ਬਣਾਈ ਕਿ ਕੁੱਤੇ
ਵੀ ਮੈਨੂੰ ਭਉਂਕਦੇ ਰਹਿਣ—ਇਸ ਹਾਲਤ ਵਿਚ ਮੈਂ ਆਪਣੇ
ਬਾਪ ਨੂੰ ਮਿਲਿਆ, ਵਿਚਾਰਾ ਅਖੀਆਂ ਤੋਂ ਵਾਂਜਿਆ
ਹੋਇਆ, ਦੋਹਾਂ ਗੋਲ ਖਡੁੱਕਣਿਆਂ ਵਿਚੋਂ ਲਹੂ ਦੇ
ਪਰਨਾਲੇ ਚਲਦੇ ਸੀ—ਬਸ ਉਸ ਦੀ ਡੰਗੋਰੀ ਫੜ ਘਰ
ਘਰ ਪਿੰਨ, ਪੇਟ ਦਾ ਗੁਜ਼ਾਰਾ ਕਰਦਾ ਰਿਹਾ, ਕਈ ਵੇਰ
ਉਸ ਨੂੰ ਅਤਿ ਮਾਯੂਸ ਵੇਖ ਹੌਸਲਾ ਦਿਤਾ, ਆਤਮ ਘਾਤ
ਤੋਂ ਬਚਾਇਆ—ਪਰ ਓਹੋ ! ਮੈਂ ਆਪਣਾ ਆਪ ਉਸ ਨੂੰ
ਕਦੇ ਵੀ ਨ ਜਣਾਇਆ, ਹੁਣੇ ਅੱਧਾ ਘੰਟਾ ਹੋਇਆ
ਏ, ਜਦ ਮੈਂ ਸਨਧਬਧ ਹੋ ਐਧਰ ਆਉਣ ਦੀ
ਤਿਆਰੀ ਵਿਚ ਸੀ ਤਾਂ ਮੈਂ ਉਸਨੂੰ ਆਪਣੀ ਸਾਰੀ
ਵਿਥਿਆ ਅਲਫ਼ੋਂ ਯੇ ਤਕ ਕਹਿ ਸੁਣਾਈ—ਉਸਦਾ
ਦਿਲ ਇਤਨਾ ਨਰਮ ਹੋ ਚੁਕਿਆ ਸੀ ਕਿ ਓਹ ਇਹ
ਦੁਖ ਭਰੀ ਵਾਰਤਾ ਸਹਾਰ ਨ ਸਕਿਆ ਤੇ ਉਸਦਾ ਦਿਲ
ਹੱਦ ਦਰਜੇ ਦੀ ਖੁਸ਼ੀ ਤੇ ਗ਼ਮ ਦਾ ਸ਼ਿਕਾਰ ਹੋ ਫਟ
ਗਿਆ ।

ਊਦੇ ਸਿੰਹੁ:—ਤੇਰੇ ਕਥਨ ਨੇ ਮੇਰੇ ਦਿਲ ਤੇ ਬੜਾ
ਅਸਰ ਕੀਤਾ ਏ, ਖਬਰੇ ਮੈਥੋਂ ਵੀ ਕੁਝ ਭੁਲਾ ਹੋ

ਜਾਵੇ, ਪਰ ਤੂੰ ਕੁਝ ਹੋਰ ਕਹਿਣ ਲਗਾ ਸੈਂ, ਸੋ ਸੁਣਾ।

ਕੌਰ ਜੀ:—ਹੋਰ ਇਸ ਤੋਂ ਵੀ ਵਧੇਰੇ ਦਰਦਨਾਕ ਹੋਵੇਗਾ, ਮੇਰਾ ਤਾਂ ਆਪਣਾ ਦਿਲ ਕਿਰਦਾ ਏ।

ਸੁੰਦਰਸਿੰਹੁ:—ਸਚ ਏ ਇਕ ਤਰਸਵਾਨ ਦਿਲ ਲਈ ਤਾਂ ਇਤਨੀ ਈ ਕਾਫ਼ੀ ਸੀ, ਪਰ ਅਜੇ ਹੋਰ ਹੈ, ਜਦ ਗੱਲ ਹਦੋਂ ਲੰਘ ਜਾਏ ਤਾਂ ਉਸ ਦਾ ਓੜਕ ਬੰਨਾ ਕੋਈ ਨਹੀਂ ਹੁੰਦਾ—ਹਾਲਾਂ ਮੈਂ ਬਾਪ ਦੀ ਇਹ ਹਾਲਤ ਵੇਖ ਸਖ਼ਤ ਕਲੇਸ਼ ਵਿਚ ਸਾਂ ਕਿ ਇਤਨੇ ਨੂੰ ਇਕ ਹੋਰ ਆਦਮੀ ਆ ਨਿਕਲਿਆ, ਜਿਸ ਨੇ ਮੈਨੂੰ ਮੇਰੀ ਸੁਦਾ ਪੁਣੇ ਦੀ ਭੈੜੀ ਹਾਲਤ ਵਿਚ ਡਿਠਾ ਸੀ ਤੇ ਮੈਨੂੰ ਤਦੋਂ ਸਚ ਮੁਚ ਸੁਦਾਈ ਜਾਣ ਮੈਥੋਂ ਕਰੈਹਤ ਖਾਧੀ ਸੀ, ਪਰ ਹੁਣ ਜਦ ਉਸ ਨੂੰ ਪਤਾ ਲਗਾ ਕਿ ਮੈਂ ਅਸਲ ਵਿਚ ਕਉਣ ਸਾਂ, ਤਾਂ ਮੈਨੂੰ ਘੁਟ ਗਲਵੱਕੜੀ ਪਾਈਓ ਸੂ ਤੇ ਢਾਹੀਂ ਮਾਰ ਰੋ ਪਿਆ ਤੇ ਫਿਰ ਡਿਗ ਕੇ ਮੇਰੇ ਬਾਪ ਦੇ ਗਲ ਲਗ ਰੋ ਰੋ ਫਾਹਵਾ ਹੋਇਆ—ਤੇ ਬਾਦਸ਼ਾਹ ਲਾਲ ਦੀ ਤੇ ਆਪਣੀ ਅਜੇਹੀ ਦਰਦ ਭਰੀ ਵਿਥਿਆ ਸੁਣਾਈਓਸੂ ਕਿ ਕੀ ਕਦੇ ਕਿਸੇ ਸੁਣੀ ਹੋਣੀ ਏਂ—ਤੇ ਇਹ ਹਾਲ ਸੁਣਾਉਂਦੇ ੨ ਵਿਚਾਰਾ ਇਤਨਾ ਦੁਖੀ ਤੇ ਸ਼ੋਕਾਤੁਰ ਹੋਇਆ ਕਿ ਉਸਦਾ ਦਿਲ ਵੀ ਫਟਦਾ ਜਾਪਦਾ ਸੀ— ਪਰ ਉਸ ਵੇਲੇ ਢੋਲ ਤੇ ਦੋ ਚੋਟਾਂ ਲਗ ਚੁਕੀਆਂ ਸਨ, ਇਸ ਲਈ ਮੈਂ ਉਸੇ ਮੂਰਛਾ ਗਤੀ ਵਿਚ ਛਡ

ਤੁਰ ਆਇਆ ।

ਕੌਰਜੀ:—ਪਰ ਇਹ ਕੌਣ ਆਦਮੀ ਸੀ ?

ਸੁੰਦਰਸਿੰਹੁ:—ਹੀਰਾ ਜੀ, ਮਹਾਰਾਜ, ਦੇਸੋਂ ਧਕਿਆ ਵਿਚਾਰਾ ਹੀਰਾ ਜੀ, ਜਿਸ ਨੇ ਦੇਸ ਨਿਕਾਲੇ ਦੇ ਸਮੇਂ ਤੋਂ ਈ ਆਪਣੇ ਵੈਰੀ ਬੁਢੇ ਬਾਦਸ਼ਾਹ ਦੀ ਓਹ ਸੇਵਾ ਕੀਤੀ ਏ, ਕਿ ਕੋਈ ਦੱਮੋਂ ਲਿਆ ਗੋਲਾ ਵੀ ਨਹੀਂ ਕਰਦਾ।

| ਇਕ ਸਰਦਾਰ ਲਹੂ ਭਰਿਆ ਚਾਕੂ
| ਹਥ ਫੜੀ ਨਸ ਕੇ ਆਉਂਦਾ ਏ

ਸਰਦਾਰ:—ਬਚਾਓ ! ਬਚਾਓ !! ਬਚਾਓ !!!

ਸੁੰਦਰ ਸਿੰਹੁ:—ਕਿਸ ਨੂੰ ?

ਕੌਰ ਜੀ:—ਹਾਂ, ਬੋਲ ਜਲਦੀ ਕਰ।

ਸੁੰਦਰ ਸਿੰਹੁ:—ਇਸ ਲਹੂ ਭਰੇ ਚਾਕੂ ਦਾ ਕੀ ਮਤਲਬ ਏ ?

ਸਰਦਾਰ:—ਵੇਖੋ ਤੇ ਸਹੀ ਅਜੇ ਤਾਂ ਲਹੂ ਚੋਂਦਾ ਜਾਂਦਾ ਏ, ਇਹ ਉਸ ਦੇ ਦਿਲ ਚੋਂ ਨਿਕਲਿਆ ਲਹੂ ਏ—

ਕੌਰ ਜੀ:—ਕਿਸ ਦੇ, ਜਲਦੀ ਬੋਲ।

ਸਰਦਾਰ:—ਆਪ ਦੀ ਸੁਾਣੀ ਜੀ ਦਾ ਲਹੂ ਏ ਤੇ ਉਸ ਨੇ ਕਿਹਾ ਏ ਕਿ ਉਸ ਨੇ ਆਪਣੀ ਭੈਣ ਗਾਧਾਂ ਨੂੰ ਵਿਹੁ ਦੇ ਦਿਤੀ ਹੋਈ ਏ ।

ਊਦੇ ਸਿੰਹੁ:—ਓਹੋ! ਮੈਂ ਦੋਹਾਂ ਨਾਲ ਈ ਮੰਗਿਆ ਹੋਇਆ ਸਾਂ, ਤੇ ਹੁਣ ਤਿੰਨੇ ਹੀ ਇੱਕੇ ਘੜੀ ਵਿਆਹੇ ਚੱਲੇ ਆਂ।

ਕੌਰ ਜੀ:—ਹੱਛਾ? ਜਾਓ ਘਰ ਉਨ੍ਹਾਂ ਦੀਆਂ ਮੜ੍ਹੋ-ਲੀਆਂ ਓਠਾ ਲਿਆਓ—ਵਾਹ ਰੱਬ ਦੇ ਨਿਆਂ—ਰੱਬ ਤੋਂ ਸਦਾ ਡਰੀਏ।

[ਸਰਦਾਰ ਜਾਂਦਾ ਏ

[ਦੂਜੇ ਰਾਹੋਂ ਹੀਰਾ ਜੀ ਆਉਂਦਾ ਏ.

ਸੁੰਦਰ ਸਿੰਹੁ:—ਮਹਾਰਾਜ—ਔਹ ਤਕੋ ਹੀਰਾ ਜੀ ਆਉਂਦਾ ਏ।

ਕੌਰ ਜੀ;—ਆਹ—ਇਹ ਤਾਂ ਓਹੀ ਏ—ਪਰ ਸਮੇਂ ਨੇ ਕੁਝ ਅਜੇਹਾ ਰੰਗ ਬਧਾ ਏ ਕਿ ਹੁਣ ਤਾਂ ਵਿਚਾਰੇ ਹੀਰਾ ਜੀ ਨੂੰ ਜੀ ਆਇਆਂ ਆਖਣ ਦਾ ਵੀ ਵੇਹਲ ਨਹੀਂ।

ਹੀਰਾ ਜੀ:--ਮੈਂ ਆਪਣੇ ਮਾਲਕ ਬੁੱਢੇ ਬਾਦਸ਼ਾਹ ਨੂੰ ਅਖੀਰੀ ਨਮਸ਼ਕਾਰ ਕਰਨੀ ਏਂ, ਓਹ ਕਿਥੇ ਨੇ?

ਕੌਰ ਜੀ:---ਓਹੋ—ਕੇਡੀ ਜ਼ਰੂਰੀ ਗੱਲ ਭੁਲ ਗਈ—ਹਾਂ ਊਦੇ ਸਿੰਹੁ, ਜਲਦੀ ਬੋਲ ਬਾਦਸ਼ਾਹ ਕਿਥੇ ਏ ਤੇ ਕਵਲਾਂ ਕਿਥੇ ਏ? ਹੀਰਾ ਜੀ—ਵੇਖੋ ਰੱਬ ਦੇ ਰੰਗ।

[ਗੋਂਦੀ ਤੇ ਰਾਧਾਂ ਦੀਆਂ ਲਾਸ਼ਾਂ ਲਿਆਉਂਦੇ ਨੇ

ਹੀਰਾ ਜੀ:—ਹੈਂ? ਇਹ ਕੀ ਹੋਇਆ ਏ?

ਊਦੇ ਸਿੰਹੁ:- -ਓਹੋ! ਮੈਨੂੰ ਦੋਵੇਂ ਪਿਆਰ ਕਰਦੀਆਂ ਸੀ ਤੇ ਮੇਰੇ ਪਿਛੇ ਇਕ ਨੇ ਦੂਈ ਨੂੰ ਵਿਹੁ ਦਿਤੀ ਤੇ ਫਿਰ ਆਤਮ ਘਾਤ ਕਰ ਲਿਆ।

ਕੌਰ ਜੀ:—ਹਾਂ–ਏਦਾਂ ਈ ਹੋਈ ਏ–ਏਨ੍ਹਾਂ ਦੇ ਮੂੰਹ ਕਜ ਦਿਓ।

ਊਦੇ ਸਿੰਹੁ:—ਮੇਰਾ ਵੀ ਅਖੀਰ ਵਕਤ ਏ–ਮੈਂ ਕੁਝ ਤਾਂ ਭਲਾ ਕਰ ਜਾਵਾਂ–ਝਟ ਪਟ ਕਰੋ–ਦੇਰ ਦਾ ਵਕਤ ਨਹੀਂ–ਕਿਲੇ ਨੂੰ ਆਦਮੀ ਦੁੜਾਓ, ਮੈਂ ਬਾਦਸ਼ਾਹ ਤੇ ਕਵਲਾਂ ਦੋਹਾਂ ਦੇ ਕਤਲ ਕੀਤੇ ਜਾਣ ਦਾ ਹੁਕਮ ਦੇ ਆਇਆ ਹੋਇਆ ਆਂ–ਅਜੇ ਵਕਤ ਏ ਜਲਦੀ ਕਰੋ।

ਕੌਰ ਜੀ:—ਦੌੜੋ–ਦੌੜੋ–ਜਲਦੀ ਜਾਓ–ਓਹੋ!

ਸੁੰਦਰ ਸਿੰਹੁ:—ਕੀਹਦੇ ਪਾਸ? ਕੀਹਦੇ ਨਾਂ ਹੁਕਮ ਏ? ਕੋਈ ਆਪਣੀ ਨਿਸ਼ਾਨੀ ਦਿਓ, ਜਿਹੜੀ ਵਿਖਾਕੇ ਉਨ੍ਹਾਂ ਨੂੰ ਛੁੜਾਇਆ ਜਾਵੇ।

ਊਦੇ ਸਿੰਹੁ:—ਹਾਂ, ਹਾਂ, ਠੀਕ ਸੋਚੀ ਜੇ–ਐਹ ਲੈ ਮੇਰੀ ਤਲਵਾਰ, ਕਪਤਾਨ ਨੂੰ ਦੇਣੀ।

ਕੌਰ ਜੀ:—ਜਲਦੀ–ਨੱਸ ਜਾਹ।

[ਸੁੰਦਰ ਸਿੰਹੁ ਜਾਂਦਾ ਏ.

ਊਦੇ ਸਿੰਹੁ:—ਮਹਾਰਾਜ–ਤੁਹਾਡੀ ਸਵਾਣੀ ਗੋਂਦੀ ਤੇ ਮੇਰੇ–ਸਾਡੇ ਦੋਹਾਂ–ਵਲੋਂ ਉਸਨੂੰ ਲਿਖਤੀ ਹੁਕਮ ਦਿਤਾ ਗਿਆ ਸੀ ਕਿ ਕਵਲਾਂ ਨੂੰ ਬੰਦੀਖਾਨੇ ਦੇ ਅੰਦਰ ਈ ਫਾਹੇ ਲਟਕਾ ਦੇਣਾ ਤੇ ਕਹਿਣਾ ਜੋ ਉਸਨੇ ਤੰਗ ਆਕੇ ਆਤਮਘਾਤ

ਕਰ ਲਿਆ ਏ।

ਕੌਰ ਜੀ:—ਹੱਛਾ ਵਿਚਾਰੀ ਦਾ ਰੱਬ ਰਾਖਾ—ਇਸ ਨੂੰ ਇਥੋਂ ਲੈ ਜਾਓ।

[ਊਦੇ ਸਿੰਹੁ ਨੂੰ ਲੈ ਜਾਂਦੇ ਨੇ

ਆਉਂਦੇ ਨੇ, ਲਾਲ, ਕਵਲਾਂ ਦੀ ਲਾਸ਼ ਚੁਕੇ ਹੋਏ ਈ,
ਸੁੰਦਰ ਸਿੰਹੁ ਤੇ ਹੋਰ ਕਈ ਅਫਸਰ ਆਦਿਕ।

ਲਾਲ:—(ਉੱਚੀ ੨ ਰੋਂਦਾ ਏ) ਹਾਏ ! ਪੱਥਰ ਦਿਲੋ, ਤੁਹਾਨੂੰ ਰੋਣ ਵੀ ਨਹੀਂ ਆਉਂਦਾ ? ਤੁਹਾਡੀਆਂ ਅੱਖਾਂ ਮੇਰੇ ਪਾਸ ਹੋਣ ਤਾਂ ਰੋ, ਰੋ ਹੜ੍ਹ ਵਗਾ ਦਿਆਂ—ਓਹੋ ! ਕਵਲਾਂ ਤੁਰ ਗਈ--ਬੱਸ ? ਸਦਾ ਲਈ ਚਲੀ ਗਈ ? ਭਲਾ—ਮੁੜਕੇ ਕਿਥੋਂ ਆਉਣਾ ਸੂ—ਮੋਏ ਤੇ ਜੀਂਦੇ ਝਟ ਦਿੱਸ ਪੈਂਦੇ ਨੇ— ਇਹ ਤਾਂ ਨਿਰੀ ਮਿਟੀ ਈ ਪਈ ਏ—ਹਛਾ—ਇਕ ਸ਼ੀਸ਼ਾ ਦਿਓ ਖਾਂ ਨੱਕ ਅਗੇ ਕਰਨੇ ਆਂ, ਜੇ ਸਾਹ ਆਉਂਦਾ ਹੋਇਆ ਸੁ ਤਾਂ ਆਪੇ ਸ਼ੀਸ਼ੇ ਤੇ ਤਿਰਵਰਾ ਜੇਹਾ ਆ ਜਾਏਗਾ।

ਕੌਰ ਜੀ:—ਕੀ ਇਹ ਪਰਲੋ ਤਾਂ ਨਹੀਂ ਆਉਣ ਲਗੀ?

ਸੁੰਦਰ ਸਿੰਹੁ:—ਤੇ ਜੇ ਪਰਲੋ ਨਹੀਂ ਤਾਂ ਉਸਦੀ ਇਕ ਝਾਕੀ ਜ਼ਰੂਰ ਏ।

ਕੌਰ ਜੀ:—ਹੁਣ ਤੂੰ ਵੀ ਬੱਸ ਹੋ ਜਾਹ—ਅਖੀਰ ਹੋ ਗਈ ਏ।

ਲਾਲ;—ਆਹ ਵਾਲ ਹਿਲਦੇ ਨੇ—ਤਾਂ ਅਜੇ ਹੈ— ਵਾਹਵਾ—ਜੇ ਇਹ ਗਲ ਏ ਤਾਂ ਮੇਰੇ ਸਾਰੇ ਦੁਖ ਪਲ ਵਿਚ ਹਰੇ ਜਾ ਸਕਦੇ ਨੇ।

ਹੀਰਾ ਜੀ:—ਮੇਰੇ ਪਿਆਰੇ ਬਾਦਸ਼ਾਹ ਜੀ।

[ਗੋਡਿਆਂ ਪਰਨੇ ਹੋਕੇ

ਲਾਲ:—ਬਸ ੨ ਜਾਓ।

ਸੁੰਦਰ ਸਿੰਹੁ:--ਮਹਾਰਾਜ—ਆਪਦਾ ਮਿਤਰ ਹੀਰਾ ਜੀ ਏ।

ਲਾਲ:—ਹੋ ! ਤੁਹਾਡਾ ਬੇੜਾ ਗ਼ਰਕ—ਤੁਸੀਂ ਸਭ ਨਮਕ ਹਰਾਮੀ ਕਾਤਲ ਓ, ਮੈਂ ਇਸ ਨੂੰ ਬਚਾ ਲੈਂਦਾ, ਪਰ ਹੁਣ ਕਿਥੋਂ—ਹੁਣ ਤਾਂ ਤੁਰ ਗਈ, ਲੰਮੇ ਪੰਧੀ ਪੈ ਗਈ—ਓਹੋ ! ਕਵਲਾਂ—ਬਚੀਏ—ਰਤਾ ਕੁ ਠਹਿਰ ਜਾਹ, ਓਹੋ—ਤੂੰ ਕੀ ਆਖਦਾ ਏਂ ? ਹਾਏ ! ਵਿਚਾਰੀ ਕੇਡੀ ਚੰਗੀ ਸੀ, ਬਰੀਕ ਮਿਠੀ ਨਿੰਮ੍ਹੀ ਜੇਹੀ ਅਵਾਜ਼—ਆਹਾ ! ਕੇਹਾ ਸੋਭਦੀ ਸੀ, ਤੀਵੀਂ ਦਾ ਅਸਲੀ ਸ਼ਿੰਗਾਰ ਤਾਂ ਇਹੋ ਏ—ਹੱਛਾ ਬਚੀਏ—ਤੈਨੂੰ ਫਾਹੇ ਲਾਣ ਵਾਲੇ ਨੂੰ ਤਾਂ ਮੈਂ ਵੀ ਮਾਰ ਛਡਿਆ ਸੀ।

ਇਕ ਅਫਸਰ:—ਹਾਂ ਜੀ ਸਚੀ ਆਖੀ ਨੇ।

ਲਾਲ:—ਕਿਉਂ ਭਾਈ ਠੀਕ ਮਾਰਿਆ ਏ ਨਾਂਹ ? ਓਹੋ ! ਇਕ ਵਕਤ ਸੀ ਜਦੋਂ ਮੈਂ ਵੀ ਆਪਣੀ ਤਿੱਖੀ ਤਲਵਾਰ ਫੜ ਕਈਆਂ ਦੇ ਭਾ ਦੀ ਬਣਾ ਛਡਦਾ ਸੀ, ਪਰ ਹੁਣ ਹਾ—ਏਨ੍ਹਾਂ ਸੱਟਾਂ ਨੇ ਮਾਰ ਲਿਆ ਏ—ਮੈਂ ਬੁੱਢਾ ਹੁਣ ਕਾਸ ਜੋਗਾ ਰਹਿ ਗਿਆ ਆਂ—ਜਵਾਨਾਂ ਤੂੰ ਕਉਣ ਏਂ ? ਮੇਰੀਆਂ ਅੱਖਾਂ ਵਿਚ ਹੁਣ ਕੋਈ ਸੱਤਿਆ ਨਹੀਂ ਰਹੀ, ਪਰ ਮੈਂ ਤੈਨੂੰ ਪਛਾਣਦਾ ਆਂ।

ਹੀਰਾ ਜੀ:—ਮੈਂ ਉਨ੍ਹਾਂ ਦੋਹਾਂ ਵਿਚੋਂ ਇਕ ਆਂ ਜਿਨ੍ਹਾਂ

ਨੂੰ ਕਿਸਮਤ ਵੀ ਕੌੜੀ ਅੱਖ ਵੇਖਦੀ ਏ, ਪਰ ਸਾਡੇ ਤੇ ਉਸਨੂੰ ਮਾਨ ਜ਼ਰੂਰ ਏ।

ਲਾਲ:---ਕੁਝ ਸ਼ਕ ਜੇਹਾ ਏ, ਪਰ ਤੂੰ ਹੀਰਾ ਜੀ ਤਾਂ ਨਹੀਂ ?

ਹੀਰਾ ਜੀ:—ਮਹਾਰਾਜ, ਠੀਕ ਹੈ-ਮੈਂ ਆਪਦਾ ਨੌਕਰ ਹੀਰਾ ਜੀ।

ਲਾਲ:—ਪਰ ਨਹੀਂ—ਉਹ ਮਰ ਖਪ ਗਿਆ ਹੋਣਾ ਏ।

ਹੀਰਾ ਜੀ:—ਨਹੀਂ ਮਹਾਰਾਜ—ਮੈਂ ਈ ਆਂ, ਆਪਦਾ ਦਾਸ।

ਲਾਲ:—ਹਛਾ ?

ਹੀਰਾ ਜੀ:—ਮਹਾਰਾਜ ! ਆਪਦੇ ਔਕੜ ਸਮੇ ਦਾਸ ਮੁਢ ਤੋਂ ਆਪਦੀ ਸੇਵਾ ਵਿਚ ਈ ਰਿਹਾ ਏ।

ਲਾਲ:—ਤਾਂ ਮੈਂ ਤੈਨੂੰ ਜੀ ਆਇਆਂ ਆਖਦਾ ਹਾਂ।

ਹੀਰਾਜੀ:—ਮਹਾਰਾਜ,ਜੀ ਆਇਆਂ ਇਥੇ ਕਾਹਦੀ ਏ-ਇਥੇ ਸੁੰਵ ਵਰਤ ਰਹੀ ਏ, ਮੌਤ ਦਾ ਪਰਤਾਪ ਏ, ਆਹ ਤਕੋ, ਤੁਹਾਡੀਆਂ ਦੋਵੇਂ ਧੀਆਂ ਆਪਣੇ ਲੇਖਾਂ ਦੀ ਪਟੀ ਆਪਣੇ ਹਥੀਂ ਮਿਸਾ ਇਸ ਦੁਰਦਿਸ਼ਾ ਨੂੰ ਪੁਜੀਆਂ ਨੇ।

ਲਾਲ:—ਮੇਰਾ ਵੀ ਇਹੋ ਖਿਆਲ ਏ।

ਕੌਰਜੀ:—ਵਿਚਾਰੇ ਨੂੰ ਪਤਾ ਨਹੀਂ ਉਹ ਕੀ ਕਹੀ ਜਾਂਦਾ ਏ ਤੇ ਇਹਨੂੰ ਆਪਣਾ ਆਪ ਜਣਾਉਣਾ ਵੀ ਫ਼ਜ਼ੂਲ ਏ।

ਸੁੰਦਰ ਸਿੰਹੁ:—ਬਿਲਕੁਲ ਫ਼ਜ਼ੂਲ [ਇਕ ਅਫ਼ਸਰ ਔਂਦਾ ਏ.

ਅਫ਼ਸਰ:—ਮਹਾਰਾਜ, ਊਦੇ ਸਿੰਹੁ ਮਰ ਗਿਆ ਏ।

ਕੌਰ ਜੀ:--ਇਥੇ ਉਹ ਕਿਸ ਗਿਣਤੀ ਵਿਚ ਏ—ਜਵਾਨੋ, ਸਰਦਾਰੋ ਤੇ ਬਹਾਦਰੋ, ਅਸੀ ਤਹਾਨੂੰ ਆਪਣੀ ਮਨਸ਼ਾ ਦਸਦੇ ਆਂ, ਇਸ ਬੁਢੇ ਬਾਦਸ਼ਾਹ ਦੀ ਸੇਵਾ ਜੋ ਵੀ ਸਾਥੋਂ ਹੋ ਸਕੇਗੀ, ਅਸੀਂ ਕਰਾਂਗੇ ~~ਅਸੀਂ ਕਰਾਂਗੇ~~ ਤੇ ਇਨ੍ਹਾਂ ਦੇ ਜੀਵਣ ਤਕ ਕੁਲ ਰਾਜ ਭਾਗ ਹਕੂਮਤ ਅਸੀਂ ਵਾਪਸ ਇਨ੍ਹਾਂ ਦੇ ਹਵਾਲੇ ਕਰਦੇ ਆਂ—

[ਸੁੰਦਰ ਸਿੰਹੁ ਤੇ ਹੀਰਾ ਜੀ ਨੂੰ

ਤੇ ਤੁਹਾਡੇ ਸਾਰੇ ਦੇ ਸਾਰੇ ਖੁਸੇ ਹੋਏ ਅਧਿਕਾਰਾਂ ਤੇ ਤੁਹਾਨੂੰ ਫਿਰ ਬਹਾਲ ਕੀਤਾ ਜਾਂਦਾ ਏ ਤੇ ਇਸ ਦੇ ਨਾਲ ਤੁਹਾਡੀ ਸੇਵਾ ਨੂੰ ਮੁਖ ਰਖਦਿਆਂ ਹੋਇਆਂ ਤੁਹਾਨੂੰ ਕਈ ਹੋਰ ਜਾਗੀਰਾਂ ਦਾ ਮਾਲਕ ਥਾਪਿਆ ਜਾਂਦਾ ਏ—ਇਸੇ ਤਰ੍ਹਾਂ ਸਭ ਸਜਨਾਂ ਨੂੰ ਸਜਨਾਈ ਦਾ ਤੇ ਵੈਰੀਆਂ ਨੂੰ ਵੈਰ ਦਾ ਫਲ ਸਨੇ ਸਨੇ ਮਿਲ ਜਾਇਗਾ—ਓਹੋ ! ਵੇਖੋ ਰੰਗ ਰਬ ਦੇ।

ਲਾਲ:—ਤੇ ਬਸ—ਬਚੜੀਏ ਚਲ ਵਸੀਓਂ ?—ਓਹੋ ! ਠਰ ਗਈ ? ਬਿਲਕੁਲ ਠਰੀ ਪਈ ਏਂ— ਕੋਈ ਨਹੀਂ ਜਾਨ ? ਕੁੱਤੇ ਬਿਲੀਆਂ ਚੂਹੇ ਜੀਊਂਦੇ ਫਿਰਦੇ ਨੇ ਤੇ ਤੇਰੇ ਵਿਚ ਸਾਹ ਨ ਸਤ—ਓਹੋ ! ਤੂੰ ਹੁਣ ਮੁੜ ਕੇ ਨਹੀਂ ਆਵੇਂਗੀ—ਨਹੀਂ, ਨਹੀਂ, ਨਹੀਂ, ਬਿਲਕੁਲ ਨਹੀਂ, ਕਦੀ ਵੀ ਨਾਂ—ਹਛਾ, ਆਹ ਬੀੜਾ ਤਾਂ ਖੋਹਲ ਦਿਓ— ਸ਼ਾਬਾਸ਼ -

ਆਹ ਵੇਖਦੇ ਓ ? ਵੇਖੋ ਨਾਂਹ- ਵੇਖੋ-ਓਹਦੇ ਬੁੱਲ੍ਹਾਂ ਵੰਨੇ ਤਾਂ ਵੇਖੋ -ਆਹ ਤਕੋ-ਆਹ ਤਕੋ-

[ਡਿਗ ਪੈਂਦਾ ਏ ਤੇ ਮਰ ਜਾਂਦਾ ਏ

ਸੁੰਦਰਸਿੰਹੁ:—ਓਹੋ ! ਬੇਹੋਸ਼ ਹੁੰਦਾ ਜਾਂਦਾ ਏ-ਮਹਾਰਾਜ, ਮਹਾਰਾਜ !

ਹੀਰਾ ਜੀ:—ਦਿਲਾ ਫੱਟ ਜਾ, ਫੱਟ ਜਾ।

ਸੁੰਦਰ ਸਿੰਹੁ:—ਮਹਾਰਾਜ-ਤਕੋ ਨਾਂਹ।

ਹੀਰਾ ਜੀ :—ਬਿਰਤੀ ਨ ਉਟਕਾਓ ਸੂ, ਜਾਨ ਦਿਓ ਆਪਣੇ ਰਾਹੀਂ-ਆਤਮਾ ਇਸ ਗਲ ਨੂੰ ਬੁਰਾ ਮੰਨਦੀ ਏ ਕਿ ਇਸ ਨੂੰ ਇਸ ਬਰਬਾਦੀ ਦੇ ਤਖਤੇ ਤੇ ਪੱਥਰ ਦਿਲਾਂ ਪਾਸ ਹੋਰ ਅਟਕਾਇਆ ਜਾਵੇ।

ਸੁੰਦਰਸਿੰਹੁ:--ਓਹੋ ! ਇਹ ਤਾਂ ਸੱਚ ਮੁਚ ਚਲ ਵੱਸਿਆ ਏ।

ਹੀਰਾ ਜੀ:—ਮੈਂ ਤਾਂ ਹੈਰਾਨ ਆਂ ਕਿ ਇਹ ਇਤਨਾ ਚਿਰ ਜੀਊਂਦਾ ਈ ਕਿਵੇਂ ਰਿਹਾ ਏ ?

ਕੌਰ ਜੀ:—ਇਨ੍ਹਾਂ ਮੜੋਲੀਆਂ ਨੂੰ ਇਥੋਂ ਉਠਾ ਲੈ ਜਾਓ-ਇਹ ਸੋਗ ਤੇ ਮਾਤਮ ਦਾ ਸਮਾ ਏ(ਹੀਰਾ ਜੀ ਤੇ ਸੁੰਦਰਸਿੰਹੁ) ਸਜਣੋਂ ਲੌ, ਅਸੀਂ ਚਲਦੇ ਆਂ, ਤੁਸੀਂ ਦੋਵੇਂ ਇਸ ਰਾਜ ਭਾਗ ਨੂੰ ਸਾਂਭੋ ਤੇ ਇਸ ਖ਼ੂਨੀ ਦੇਸ ਨੂੰ ਸੰਭਾਲੋ।

ਹੰ.ਰਾ ਜੀ:--ਅਸਾਂ ਪ੍ਰਦੇਸੀਆਂ, ਸਜਣਾਂ, ਕਰਨਾ ਏ ਕੂਚ ਪਇਆਣਾ।

ਮਾਹੀ ਸਾਡਾ ਸੱਦਦਾ ਏ ਅਸਾਂ ਦੇਸ ਸਾਈਂ ਦੇ ਜਾਣਾ।

ਕੌਰ ਜੀ:—ਸਿਰ ਆਈ ਸਹਾਰਨੀ ਪੈਂਦੀ ਏ, ਪਰ ਦਿਲ ਦੀਆਂ ਪਾੜਕੇ ਵੀ ਨਿਕਲ ਆਉਂਦੀਆਂ ਨੇ—ਉਹ ਵਡੇ ਸੀ ਬਹੁਤੀ ਬਿਤਾ ਗਏ ਨੇ ਤੇ ਹਿੱਕ ਡਾਹਕੇ ਸਹਾਰੀਆਂ ਨੇ—ਅਸੀਂ ਕਲ ਦੇ ਛੋਕਰੇ, ਨ ਇਤਨੀਆਂ ਸਹਾਰਨ ਜੋਗੇ ਤੇ ਨ ਇਤਨਾ ਜੀਵਨ—

(ਮਾਤਮ ਦੇ ਵਾਜੇ ਵਜਦੇ ਨੇ ਤੇ ਸਭ
ਮਾਤਮ ਦੀ ਸ਼ਕਲ ਵਿਚ ਤੁਰ ਜਾਂਦੇ ਨੇ)

**ਸਮਾਪਤ**



"ਫੁਲਵਾੜੀ ਪ੍ਰੈਸ" ੪੦. ਰੇਲਵੇ ਰੋਡ ਲਾਹੌਰ ਵਿ
ਗਿਆਨੀ ਹੀਰਾ ਸਿੰਘ 'ਦਰਦ' ਮੈਨੇਜਰ ਤੇ
ਪ੍ਰਿੰਟਰ ਦੇ ਪ੍ਰਬੰਧ ਹੇਠ ਛਪਿਆ ॥
ਅਤੇ ਕਰਤਾ ਨੇ ਪਰਕਾਸ਼ਤ ਕੀਤਾ ॥